
ਜਿਥੇ ਬਾਬਾ
ਪੈਰੁ ਧਰਿ
ਭਾਈ ਪਿੰਦਰਪਾਲ ਸਿੰਘ
'ਕਥਾ ਵਾਚਕ'
300

ੴ ਸਤਿਗੁਰ ਪ੍ਰਸਾਦਿ ॥

# ਜਿਥੇ ਬਾਬਾ ਪੈਰੁ ਧਰਿ

ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ

ਚੋਣਵੇਂ ਲੈਕਚਰ

*ਸੰਪਾਦਕ-*

ਭਾਈ ਪ੍ਰਮਜੀਤ ਸਿੰਘ ਖਾਲਸਾ

ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)

ਪ੍ਰਕਾਸ਼ਕ :-

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੇ ਛੇ ਲੈਕਚਰ ਇਕੱਤਰ ਕੀਤੇ ਹਨ। ਉਨ੍ਹਾਂ ਦੇ ਪਹਿਲੇ ਲੈਕਚਰ ਦਾ ਨਾਮ ਹੈ *'ਜਿਥੇ ਬਾਬਾ ਪੈਰੁ ਧਰਿ'* ਇਸ ਸਲੋਕ ਬਾਰੇ ਵਿਦਵਾਨ ਲੇਖਕ ਨੇ ਇਹ ਸਮਝਾਇਆ ਹੈ ਕਿ ਜਿਥੇ ਗੁਰੂ ਨਾਨਕ ਪਾਤਸ਼ਾਹਿ ਨੇ ਆਪਣੇ ਚਰਨ ਪਰਸੇ ਹਨ ਉਹ ਅਸਥਾਨ ਪੂਜਣ ਜੋਗ ਹੈ। ਇਸ ਦੇ ਲਈ ਸਾਧਸੰਗਤਿ ਕਰਨੀ ਅਤਿ ਜ਼ਰੂਰੀ ਹੈ। ਕਿਉਂਕਿ ਭਾਵਨਾ ਵਾਲਿਆਂ ਦੀ ਸੰਗਤ ਤੋਂ ਬਿਨਾਂ ਅੰਦਰ ਦੀ ਸ਼ਰਧਾ ਭਾਵਨਾ ਬਣਦੀ ਨਹੀਂ। ਇਸ ਪ੍ਰਕਾਰ ਹੀ ਉਨ੍ਹਾਂ ਦੇ ਹੋਰ ਲੇਖ ਜਿਨ੍ਹਾਂ ਨੂੰ ਮੈਂ ਕਲਮਬੰਦ ਕੀਤਾ ਹੈ, ਉਨ੍ਹਾਂ ਵਿਚ ਜਿਥੇ ਬਾਬਾ ਪੈਰੁ ਧਰਿ, ਸਾਹਿਬ ਮੇਰਾ ਨੀਤ ਨਵਾ, ਸੰਤ ਰਹਤ ਸੁਨਹੁ ਮੇਰੇ ਭਾਈ, ਮਨੁ ਜਾਨੈ ਸਭ ਬਾਤ, ਭਇਆ ਦਿਵਾਨਾ ਸਾਹ ਕਾ, ਕਾਹੇ ਰੇ ਨਰ ਗਰਬੁ ਕਰਤ ਹਹੁ ਆਦਿ ਹਨ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤਰੁੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

☞ *ਗਿਆਨੀ ਜੀ ਦੀਆਂ ਛਪੀਆਂ ਹੋਰ ਪੁਸਤਕਾਂ :-*

1. ਦਰਸ਼ਨਾ ਦੀ ਜੁਗਤਿ
2. ਗੁਰਮੁਖਾ ਕੇ ਮੁਖ ਉਜਲੇ
3. ਮਾਣਸੁ ਜਨਮੁ ਅਮੋਲੁ ਹੈ
4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
5. ਮਾਇਆ ਮੋਹੁ ਦੁਖੁ ਸਾਗਰੁ ਹੈ
6. ਸਤਿਗੁਰ ਕੀ ਸੇਵਾ ਊਤਮ ਹੈ
7. ਮਹਿਮਾ ਸਾਧੂ ਸੰਗ ਕੀ
8. ਗੁਰੁ ਪਰਮੇਸੁਰੁ ਪੂਜੀਐ
9. ਕੋਈ ਆਣਿ ਮਿਲਾਵੈ
10. ਬਿਨੁ ਸਬਦੈ ਮੁਕਤਿ ਨ ਹੋਈ
11. ਹਰਿ ਮੰਦਰੁ ਹਰਿ ਸਾਜਿਆ
12. ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਤਤਕਰਾ



☆☆☆

# ਜਿਥੇ ਬਾਬਾ ਪੈਰੁ ਧਰਿ

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਚਵਰ ਛੱਤਰ ਤਖ਼ਤ ਦੇ ਮਾਲਕ ਜੁਗੋ ਜੁਗ ਅਟੱਲ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਵਿਸ਼ੇਸ਼ ਦੀਵਾਨ ਦੇ ਅੰਦਰ ਆਪ ਜੀ ਹਾਜ਼ਰੀ ਭਰ ਰਹੇ ਹੋ। ਅੱਜ ਦੇ ਇਸ ਵਿਸ਼ੇਸ਼ ਦੀਵਾਨ ਦੇ ਅੰਦਰ ਆਪਾਂ ਸਿੱਖ ਇਤਿਹਾਸ ਦੇ ਉਹਨਾਂ ਖ਼ੂਨੀ ਪਤਰਿਆਂ ਦੀ ਗੱਲ ਕਰਨੀ ਹੈ, ਜਿਥੇ ਭਾਵਨਾਂ ਵਾਲੇ ਗੁਰਸਿੱਖਾਂ ਨੇ ਆਪਣੇ ਤਨ ਦਾ ਪੁਰਜ਼ਾ ਪੁਰਜ਼ਾ, ਕੀਮਾ-ਕੀਮਾ ਕਰਾ ਲਿਆ। ਜੋ ਕੁਰੀਤੀਆਂ, ਜੋ ਬੇਅਦਬੀ ਗੁਰੂ ਨਾਨਕ ਸਾਹਿਬ ਜੀ ਦੇ ਜਨਮ ਅਸਥਾਨ ਨਨਕਾਣਾ ਸਾਹਿਬ ਜੀ ਦੀ ਧਰਤੀ 'ਤੇ ਹੁੰਦੀ ਸੀ, ਉਸ ਨੂੰ ਆਪਣਾ ਖ਼ੂਨ ਪਾ ਕੇ ਚੰਗੀ ਤਰ੍ਹਾਂ ਧੋ ਦਿੱਤਾ। ਇਹ ਘਟਨਾ 20 ਫ਼ਰਵਰੀ 1921 ਨੂੰ ਵਾਪਰੀ ਸੀ। ਆਉ ਇਸ ਘਟਨਾ ਦਾ ਪਿਛੋਕੜ ਕੀ ਹੈ ? ਇਹ ਸਾਕਾ ਹੋਣ ਦਾ ਕਾਰਣ ਕੀ ਸੀ ? ਸਾਕਾ ਹੋਇਆ ਕਿਵੇਂ ਤੇ ਇਸ ਸਾਕੇ ਤੋਂ ਬਾਅਦ ਸਤਿਗੁਰੂ ਦੇ ਸਿੱਖਾਂ ਨੇ ਇਸ ਅਸਥਾਨ ਦੀ ਸੇਵਾ ਸੰਭਾਲ ਕਿਵੇਂ ਲਈ ? ਇਸ ਬਾਰੇ ਵਿਚਾਰ ਕਰੀਏ।

ਸਤਿਗੁਰੂ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਦਾ ਆਗਮਨ ਰਾਇ ਭੋਇ ਦੀ ਤਲਵੰਡੀ 'ਚ ਹੋਇਆ ਹੈ। ਇਸ ਪਵਿੱਤਰ ਅਸਥਾਨ 'ਤੇ ਮੇਰੇ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਬਾਲ ਲੀਲਾਵਾਂ ਕੀਤੀਆਂ। ਇਸ ਧਰਤੀ ਨੂੰ ਰਾਇ ਭੋਇ ਦੀ ਤਲਵੰਡੀ ਦੇ ਮਾਲਕ ਰਾਇ ਬੁਲਾਰ ਨੇ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿਚ ਸਮਰਪਿਤ ਕਰ ਦਿੱਤਾ। ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਦੇ ਜਿਸ ਥਾਂ 'ਤੇ ਚਰਨ ਪਏ, ਭਾਵਨਾ ਵਾਲੇ ਗੁਰੂ ਸਿੱਖਾਂ ਨੇ ਉਸ ਥਾਂ 'ਤੇ ਗੁਰੂ ਨਾਨਕ ਸਾਹਿਬ ਜੀ ਦੀ ਯਾਦ ਵਿਚ ਅਤੇ ਜਿਹੜੀ ਘਟਨਾ ਉਸ ਥਾਂ 'ਤੇ ਵਾਪਰੀ, ਉਹਦੀ ਯਾਦ ਵਿਚ ਸਤਿਗੁਰੂ ਜੀ ਦਾ ਘਰ ਬਣਾ ਦਿੱਤਾ। ਉਸ ਨੂੰ ਸਿੱਖਾਂ ਨੇ ਸ਼ਬਦ ਦਿੱਤੇ, ਗੁਰਦੁਆਰਾ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਵੀ ਗੁਰਦੁਆਰੇ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਜਿਥੇ ਗੁਰੂ ਨਾਨਕ ਸਾਹਿਬ ਜੀ ਦੇ ਚਰਨ ਪਏ, ਉਸ ਨੂੰ ਪੂਜਾ ਦਾ ਅਸਥਾਨ, ਉਹਨੂੰ ਧਰਮਸ਼ਾਲਾ ਸ਼ਬਦ ਵੀ ਕਹੇ। ਅਸੀਂ ਭਾਈ ਸਾਹਿਬ ਦੇ ਬਚਨ ਪੜ੍ਹਦੇ ਹਾਂ—

*ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ॥* (ਵਾਰ ੧, ਪ: ੨੭)

ਜਿਥੇ ਗੁਰੂ ਨਾਨਕ ਸਾਹਿਬ ਜੀ ਦੇ ਚਰਨ ਪੈ ਗਏ, ਉਸ ਥਾਂ ਨੂੰ ਸਿੱਖਾਂ ਨੇ ਸਤਿਕਾਰ ਦਿੱਤਾ। ਕੇਵਲ ਚਰਨ ਨਹੀਂ, ਭਾਈ ਸਾਹਿਬ ਕਹਿੰਦੇ ਹਨ, ਮੱਕੇ ਦੀ ਧਰਤੀ 'ਤੇ ਜਿਥੇ ਗੁਰੂ ਨਾਨਕ ਸਾਹਿਬ ਜੀ ਨੂੰ ਕਦੀ ਜੀਵਨ ਵਰਗਿਆਂ ਨੇ ਲੱਤ ਮਾਰੀ ਸੀ,' ਤੇ ਜਦੋਂ ਗੁਰੂ ਨਾਨਕ ਸਾਹਿਬ ਜੀ ਦੇ ਅੰਦਰੋਂ ਰਹਿਮਤ ਦੇ ਚਸ਼ਮੇ ਫੁੱਟਦੇ ਦੇਖੇ ਤਾਂ ਉਥੋਂ ਦੇ ਲੋਕਾਂ ਨੇ ਕਿਹਾ ਸੀ, ਬਾਬਾ, ਇਕ ਕ੍ਰਿਪਾ ਕਰੋ, ਕਿ ਤੁਸੀਂ ਆਪਣੇ ਚਰਨਾਂ ਦੀਆਂ ਖੜਾਵਾਂ ਸਾਨੂੰ ਦੇ ਜਾਉ, ਘੱਟੋ ਘੱਟ ਤੁਹਾਡੇ ਜਾਣ ਤੋਂ ਬਾਅਦ ਤੁਹਾਡੀਆਂ ਇਨ੍ਹਾਂ ਖੜਾਵਾਂ ਦੀ ਪੂਜਾ ਕਰਕੇ ਸਾਡੇ ਅੰਦਰ ਨੂੰ ਸਕੂਨ ਮਿਲੇਗਾ। ਭਾਈ ਸਾਹਿਬ ਨੇ ਪਹਿਲੀ ਤੁੱਕ ਕਹੀ ਸੀ—

*ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣੁ ਸੋਆ॥*

ਦੂਸਰਾ ਬਚਨ ਉਹਨਾਂ ਨੇ ਕਿਹਾ ਸੀ—

*ਧਰੀ ਨੀਸਾਨੀ ਕਉਸਿ ਦੀ ਮਕੇ ਅੰਦਰਿ ਪੂਜ ਕਰਾਈ॥*

(ਵਾਰ ੧, ਪ: ੩੪)

ਧੰਨ ਗੁਰੂ ਰਾਮਦਾਸ ਜੀ ਸੱਚੇ ਪਾਤਿਸ਼ਾਹ ਜੀ ਨੇ ਤਾਂ ਅੰਮ੍ਰਿਤ ਬਾਣੀ ਦੇ ਵਿਚ ਸ਼ਬਦ ਦਰਜ ਕਰ ਦਿੱਤਾ ਕਿ ਭਾਵਨਾ ਵਾਲੇ ਗੁਰਸਿੱਖ ਜਿਹੜੇ ਹਨ, ਜਿਥੇ ਗੁਰੂ ਜਾ ਕੇ ਬਹਿ ਜਾਣ, ਚਰਨ ਪੈਣ, ਉਸ ਥਾਂ ਨੂੰ ਲੱਭਦੇ ਹਨ, ਤੇ ਲੱਭਣ ਤੋਂ ਬਾਅਦ ਉਸ ਥਾਂ ਦੀ ਮਿੱਟੀ, ਖ਼ਾਕ, ਧੂੜ ਆਪਣੇ ਮੱਥੇ 'ਤੇ ਲਾਉਂਦੇ ਹਨ, ਤੇ ਜਿਹੜੇ ਭਾਵਨਾ ਵਾਲੇ ਉਸ ਥਾਂ 'ਤੇ ਬੈਠ ਕੇ ਸ਼ਬਦ ਗਾਉਂਦੇ ਹਨ, ਗੁਰੂ ਨੂੰ ਪੂਜਣ ਵਾਲੇ ਦੀ ਪੂਰਾ ਸਤਿਗੁਰੂ ਵੀ ਜੈ-ਜੈ ਕਾਰ ਕਰਾ ਦੇਂਦਾ ਹੈ। ਸਾਹਿਬ ਗੁਰੂ ਰਾਮਦਾਸ ਜੀ ਦੇ ਆਪਾਂ ਬਚਨ ਪੜ੍ਹਦੇ ਹਾਂ-

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥*<br>
*ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥*<br>
*ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ॥*<br>
*ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ॥*

(ਆਸ ਦੀ ਵਾਰ)

ਧੰਨ ਗੁਰੂ ਸਾਹਿਬ ਜੀ ਦਾ ਇਸ ਅਸਥਾਨ 'ਤੇ ਜਦੋਂ ਅਵਤਾਰ ਹੋਇਆ, ਉਸ ਤੋਂ ਬਾਅਦ ਸਿੱਖਾਂ ਨੇ ਗੁਰਦੁਆਰਾ ਕਾਇਮ ਕਰ ਦਿੱਤਾ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਨੇ ਫ਼ਰਮਾਇਆ ਹੈ , ਕਿ ਮਨੁੱਖ ਦਾ ਅੰਦਰ ਕਈ ਜਨਮਾਂ ਦੀ ਮੈਲ ਲੈ ਕੇ ਤੁਰਿਆ ਹੈ। ਜਨਮਾਂ-ਜਨਮਾਂ ਦੀ ਮੈਲ ਨਾਲ ਭਰਿਆ ਮਨ ਜੇ ਕਿਤੇ ਧੋਤਾ ਜਾ ਸਕਦਾ ਹੈ ਤਾਂ ਕੇਵਲ ਗੁਰਦੁਆਰੇ ਵਿਚ ਹੀ। ਗੁਰਦੁਆਰੇ ਵਿਚ ਬੈਠ ਕੇ ਆਪਾਂ ਪ੍ਰਮੇਸ਼ਵਰ ਦੀ ਭਗਤੀ, ਗੁਰੂ ਦੀ ਬਾਣੀ ਦਾ ਨਿਰੋਲ ਕੀਰਤਨ, ਤੇ ਕਥਾ ਵਿਚਾਰ ਕਰਕੇ, ਨਾਮ ਜੱਪ ਕੇ ਆਪਣੇ ਅੰਦਰ ਦੀ ਮੈਲ ਨੂੰ ਧੋਣਾ ਹੈ।

---

ਗੁਰੂ ਨਾਨਕ ਸਾਹਿਬ ਜੀ ਤੋਂ ਬਾਅਦ ਹਜ਼ੂਰ ਜੀ ਦੀ ਜੋਤ ਕਰਤਾਰਪੁਰ ਸਾਹਿਬ ਦੀ ਧਰਤੀ ਤੋਂ ਖਡੂਰ ਸਾਹਿਬ ਆਈ। ਖਡੂਰ ਸਾਹਿਬ ਅਸਥਾਨ ਕਾਇਮ ਹੋਏ। ਗੋਇੰਦਵਾਲ ਦੀ ਧਰਤੀ 'ਤੇ ਭਾਗ ਲੱਗੇ। ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਸਾਹਿਬ ਨਗਰ ਵਸਾਇਆ ਤੇ ਪੂਰਨ ਤਾਲ ਖਟਾਇਆ। ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਹਰਿਮੰਦਰ ਸਾਹਿਬ ਜੀ ਦੀ ਉਸਾਰੀ ਕਰਵਾਈ। ਜਿਥੇ ਜਿਥੇ ਸਤਿਗੁਰੂ ਸਾਹਿਬਾਨ ਜੀ ਦੇ ਚਰਨ ਪਏ, ਉਥੇ ਉਥੇ ਸਿੱਖਾਂ ਨੇ ਅਸਥਾਨ ਬਣਾ ਦਿੱਤੇ। ਸਮਾਂ ਲੰਘਿਆ, ਗੁਰੂ ਕਲਗੀਧਰ ਸੱਚੇ ਪਤਿਸ਼ਾਹ ਜੀ, ਉਹਨਾਂ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਜੀ ਆਏ ਹਨ। ਬਾਬਾ ਬੰਦਾ ਸਿੰਘ ਜੀ ਦੀ ਸ਼ਹਾਦਤ ਤੋਂ ਬਾਅਦ ਪੂਰੀ ਸਦੀ ਸਿੱਖਾਂ ਦੇ ਉੱਤੇ ਜ਼ੁਲਮ ਢਾਉਣ ਦੀ ਇੰਤਹਾ ਕਰ ਦਿੱਤੀ ਜ਼ਾਲਮ ਨੇ, ਪੱਤਾ ਪੱਤਾ ਸਿੱਖਾਂ ਦਾ ਵੈਰੀ ਬਣਿਆ, ਉਸ ਸਮੇਂ ਇਹਨਾਂ ਅਸਥਾਨਾਂ ਦੀ ਸੇਵਾ ਸੰਭਾਲ ਉਦਾਸੀ ਤੇ ਨਿਰਮਲੇ ਮਹਾਂ-ਪੁਰਸ਼ਾਂ ਨੇ ਕੀਤੀ।

ਸਮਾਂ ਆਪਣੀ ਚਾਲ ਚਲਦਾ ਰਿਹਾ। ਅੰਗਰੇਜ਼ ਦੇ ਰਾਜ ਤੋਂ ਪਹਿਲਾਂ ਸ਼ੇਰੇ ਪੰਜਾਬ ਦਾ ਰਾਜ ਸੀ। ਸ਼ੇਰੇ ਪੰਜਾਬ ਦੇ ਅੰਦਰ ਦੀ ਇਕ ਭਾਵਨਾ ਸੀ ਕਿ ਗੁਰਦੁਆਰਿਆਂ ਦੇ ਨਾਮ ਜ਼ਮੀਨ ਲਾਈ ਜਾਏ, ਗੁਰਦੁਆਰਿਆਂ ਦੇ ਨਾਮ ਜਗੀਰਾਂ ਲਾਈਆ ਜਾਣ, ਤਾਂ ਜੋ ਇਥੇ ਬੈਠੇ ਹੋਏ ਜਿਹੜੇ ਮਹੰਤ ਹਨ, ਪੁਜਾਰੀ ਹਨ, ਪ੍ਰਚਾਰਿਕ ਹਨ, ਗ੍ਰੰਥੀ ਸਾਹਿਬ ਹਨ, ਕਿਸੇ ਨੂੰ ਕਿਸੇ ਦੇ ਦਰ 'ਤੇ ਰੋਟੀ ਮੰਗਣ ਨਾ ਜਾਣਾ ਪਵੇ। ਇਥੇ ਕੋਈ ਵੀ ਇਨਸਾਨ ਗੁਰਦੁਆਰੇ ਆਏ, ਉਹਨੂੰ ਰਹਿਣ ਵਾਸਤੇ ਕਮਰਾ ਮਿਲ ਜਾਏ, ਛੱਕਣ ਵਾਸਤੇ ਗੁਰੂ ਦਾ ਲੰਗਰ ਮਿਲ ਜਾਏ। ਲੋੜਵੰਦ ਦੀ ਲੋੜ ਇਹ ਮਹੰਤ ਤੇ ਪੁਜਾਰੀ ਪੂਰੀ ਕਰਦੇ ਰਹਿਣ।

ਸ਼ੇਰੇ ਪੰਜਾਬ ਦੇ ਸਮੇਂ ਤੋਂ ਬਾਅਦ, ਅੰਗਰੇਜ਼ ਨੇ ਪੰਜਾਬ ਦੀ ਧਰਤੀ 'ਤੇ ਆਪਣਾ ਰਾਜ ਸਥਾਪਿਤ ਕੀਤਾ। ਉਸ ਵੇਲੇ ਤੱਕ ਕੁਝ ਕ ਗੁਰਦੁਆਰਿਆਂ ਦਾ ਪ੍ਰਬੰਧ ਠੀਕ ਸੀ, ਪਰ ਸਮੇਂ ਦੇ ਨਾਲ ਮਹੰਤਾਂ ਦੇ ਕੋਲ ਜਗੀਰ ਬਹੁਤ ਨਹੀਂ ਸੀ, ਮਹੰਤਾਂ ਕੋਲ ਧਨ ਬਹੁਤ ਸੀ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਇਕ ਬਚਨ ਕਿਹਾ ਹੈ ਕਿ ਜੇ ਬੰਦੇ ਦੇ ਕੋਲ ਦੌਲਤ ਵੀ ਹੋਵੇ, ਉਹਦੇ ਕੋਲ ਜਵਾਨੀ ਵੀ ਹੋਵੇ, ਤੇ ਸੱਚ ਜਾਣੋ, ਵਿਕਾਰਾਂ ਨੂੰ ਆਵਾਜ਼ ਮਾਰਨ ਦੀ ਲੋੜ ਨਹੀਂ। ਜਵਾਨੀ ਤੇ ਪੈਸਾ ਬੰਦੇ ਨੂੰ ਆਪਣੇ ਆਪ ਵਿਕਾਰੀ ਬਣਾ ਦੇਂਦਾ ਹੈ। ਜੇ ਪ੍ਰਮੇਸ਼ਵਰ ਦੀ ਭਗਤੀ ਹੋਵੇ, ਸਿਮਰਨ ਹੋਵੇ ਤਾਂ ਉਸ ਜਵਾਨੀ ਤੇ ਉਸ ਦੌਲਤ ਨਾਲ ਸਹੀ ਵਰਤੋਂ ਕੀਤੀ ਜਾ ਸਕਦੀ ਹੈ। ਮਹੰਤਾਂ ਦੇ ਕੋਲ ਜੋਬਨ ਵੀ ਹੈ, ਮਹੰਤਾਂ ਦੇ ਕੋਲ ਪੈਸਾ ਵੀ ਹੈ, ਇਥੋਂ ਤੱਕ ਕਿ ਅੰਮ੍ਰਿਤਸਰ ਸਾਹਿਬ ਜੀ ਦੇ ਪਵਿੱਤਰ ਅਸਥਾਨ, ਤਰਨ ਤਾਰਨ ਸਾਹਿਬ ਜੀ ਦੇ ਅਸਥਾਨਾਂ ਦਾ ਸਰਬਰਾਹ ਇਕ ਸੀ। ਉਸ ਤੋਂ ਇਲਾਵਾ ਨਨਕਾਣਾ ਸਾਹਿਬ ਦੀ ਧਰਤੀ ਦਾ ਮਹੰਤ ਸੀ ਨਰੈਣੂ। ਤਕਰੀਬਨ 5 ਹਜ਼ਾਰ ਏਕੜ ਜ਼ਮੀਨ ਨਨਕਾਣਾ ਸਾਹਿਬ ਜੀ ਦੇ ਗੁਰਦੁਆਰੇ ਦੇ ਨਾਮ ਸੀ। ਮਹੰਤਾਂ ਨੇ ਇਥੋਂ ਤੱਕ ਜਿਥੋਂ ਅੰਮ੍ਰਿਤ ਦੇ ਸੋਮੇ ਫੁੱਟ ਕੇ ਬਾਹਰ ਨਿਕਲਦੇ ਸਨ, ਉਹਨਾਂ ਗੁਰਦੁਆਰਿਆਂ ਦੇ ਵਿਚ ਜ਼ਹਿਰ ਘੋਲਣਾ ਸ਼ੁਰੂ ਕਰ ਦਿੱਤਾ। ਮਨ ਮਤਿ ਦਾ ਪ੍ਰਚਾਰ ਕੀਤਾ। ਸਭ ਤੋਂ ਪਹਿਲੀ ਘਟਨਾ ਹੈ, 12 ਅਕਤੂਬਰ 1920 ਦੀ।

ਮੈਂ ਆਪ ਜੀ ਦੇ ਸਾਹਮਣੇ ਅੰਮ੍ਰਿਤਸਰ ਜੀ ਦੀ ਸੇਵਾ ਤੋਂ ਲੈ ਕੇ ਨਨਕਾਣਾ ਸਾਹਿਬ ਦੇ ਸਾਕੇ ਤੱਕ ਆਉਣਾ ਚਾਹੁੰਦਾ ਹਾਂ ਤਾਂ ਜੋ ਇਸ ਸਾਕੇ ਦਾ ਪਿਛੋਕੜ ਕੀ ਸੀ, ਮਹੰਤਾਂ ਦਾ ਕਿਰਦਾਰ ਕੀ ਸੀ, ਤੇ ਸਿੱਖ ਸੰਗਤ ਨੇ ਕਿਵੇਂ ਕੁਰਬਾਨੀ ਕਰਕੇ ਗੁਰੂ ਘਰ ਮਹੰਤਾਂ ਤੋਂ ਅਜ਼ਾਦ ਕਰਾਇਆ। ਅੰਮ੍ਰਿਤਸਰ ਦੀ ਧਰਤੀ ਹੈ। ਮਹੰਤਾਂ ਦਾ ਇਥੇ ਕਬਜ਼ਾ ਹੈ। ਪੁਜਾਰੀ ਇਸ ਥਾਂ ਦੀ ਸੇਵਾ ਸੰਭਾਲ ਪਏ ਕਰਦੇ ਹਨ। 12 ਅਕਤੂਬਰ 1920 ਦੀ ਘਟਨਾ ਹੈ ਕਿ ਖ਼ਾਲਸਾ ਬਰਾਦਰੀ ਦੇ ਕੁਝ ਸੱਜਣ ਜਿੰਨ੍ਹਾਂ ਲੋਕਾਂ ਲਈ ਅੱਜ ਵੀ ਸ਼ਬਦ ਵਰਤੇ ਜਾਂਦੇ ਹਨ-ਚੌਥਾ ਪਉੜਾ। ਅੱਜ ਵੀ ਸ਼ਬਦ ਵਰਤਦੇ ਹਨ ਰਮਦਾਸੀਏ, ਉਨ੍ਹਾਂ ਵਿਚੋਂ ਸ੍ਰ: ਮਹਿਤਾਬ ਸਿੰਘ ਇਕ ਹੋਏ ਹਨ। ਖ਼ਾਲਸਾ ਬਰਾਦਰੀ ਨਾਲ ਉਹ ਸੰਬੰਧਿਤ ਸਨ। ਅਸਲ ਵਿਚ ਉਹ ਮੁਸਲਮਾਨ ਸਨ ਪਹਿਲਾਂ ਉਹਨਾਂ ਦਾ ਨਾਮ ਸੀ ਰੁਕਨਦੀਨ। ਅੰਮ੍ਰਿਤ ਛੱਕ ਕੇ ਉਹਨਾਂ ਦਾ ਨਾਮ ਰੱਖਿਆ ਗਿਆ ਮਹਿਤਾਬ ਸਿੰਘ। ਤੇ ਕੇਵਲ ਆਪ ਨੇ ਅੰਮ੍ਰਿਤਪਾਨ ਹੀ ਨਾ ਕੀਤਾ, ਗੁਰੂ ਦੀ ਬਾਣੀ ਦਾ ਪ੍ਰਚਾਰ ਕਰਨ ਦਾ ਏਨਾ ਚਾਉ ਮਨ ਦੇ ਵਿਚ ਹੋਇਆ ਕਿ ਥਾਂ ਥਾਂ 'ਤੇ ਉਹਨਾਂ ਨੇ ਦੀਵਾਨ ਲਗਾਉਣੇ ਸ਼ੁਰੂ ਕਰ ਦਿੱਤੇ।

12 ਅਕਤੂਬਰ 1920 ਨੂੰ ਜਲ੍ਹਿਆਂ ਵਾਲੇ ਬਾਗ਼ ਉਹਨਾਂ ਦੀਵਾਨ ਸਜਾਇਆ ਹੈ। ਉਸ ਵੇਲੇ ਹਰਿਮੰਦਰ ਸਾਹਿਬ ਅੰਦਰ ਪੁਜਾਰੀਆਂ ਨੇ ਆਪਣੀ ਮਨਮੱਤ ਚਲਾਈ ਹੈ। ਉਸ ਮਨਮੱਤ ਵਿਚ ਉਹਨਾਂ ਕਿਹਾ ਸੀ ਕਿ ਸਵੇਰੇ 9 ਵਜੇ ਤੱਕ ਕੇਵਲ ਇਹਨਾਂ ਲੋਕਾਂ ਦੀ ਦੇਗ ਗੁਰੂ ਰਾਮਦਾਸ ਜੀ ਦੇ ਦਰ 'ਤੇ ਪ੍ਰਵਾਨ ਹੋ ਸਕਦੀ ਹੈ। 9 ਵਜੇ ਤੋਂ ਬਾਅਦ ਕੋਈ ਵੀ ਨੀਵੀਂ ਜਾਤ ਦਾ ਆਵੇ, ਉਹਦੀ ਕੜਾਹ ਪ੍ਰਸਾਦਿ ਦੀ ਹਰਿਮੰਦਰ ਸਾਹਿਬ ਵਿਚ ਅਰਦਾਸ ਨਹੀਂ ਹੋਵੇਗੀ। 12 ਅਕਤੂਬਰ 1920 ਨੂੰ ਭਾਈ ਮਹਿਤਾਬ ਸਿੰਘ ਜੀ ਨੇ ਆਪ ਤਾਂ ਅੰਮ੍ਰਿਤਪਾਨ ਕੀਤਾ ਸੀ, ਤੇ ਹੋਰਨਾਂ ਨੂੰ ਵੀ ਪ੍ਰੇਰ ਕੇ ਗੁਰੂ ਕਲਗੀਧਰ ਜੀ ਦੇ ਅੰਮ੍ਰਿਤ ਦੀ ਦਾਤ ਦਿਵਾਈ, ਹੱਥ ਵਿਚ ਇਹਨਾਂ ਨੇ ਕੜਾਹ ਪ੍ਰਸਾਦਿ ਦੀਆਂ ਦੇਗਾਂ ਲਈਆਂ ਤੇ ਇਹ ਚੱਲੇ ਹਨ ਜਲਿਆਂ ਵਾਲੇ ਬਾਗ਼ ਤੋਂ ਗੁਰੂ ਰਾਮਦਾਸ ਜੀ ਦੇ ਚਰਨਾਂ ਦੇ ਵਿਚ ਅਰਦਾਸ ਕਰਨ ਵਾਸਤੇ। ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਜਦੋਂ ਤੁਰਨ ਲੱਗੇ ਤਾਂ ਇਹਨਾਂ ਦੇ ਨਾਲ ਸਨ ਕਾਲਜ ਦੇ ਕੁਝ ਪ੍ਰੋਫ਼ੈਸਰ ਜਿਨ੍ਹਾਂ ਦੇ ਨਾਂ ਹਨ – ਪ੍ਰੋਫ਼ੈਸਰ ਨਰਿੰਜਨ ਸਿੰਘ ਜੀ, ਪ੍ਰੋਫ਼ੈਸਰ ਤੇਜਾ ਸਿੰਘ ਜੀ, ਬਾਬਾ ਹਰਿ ਕ੍ਰਿਸ਼ਨ ਸਿੰਘ ਜੀ। ਹਰਿਮੰਦਰ ਸਾਹਿਬ ਦੀ ਪ੍ਰਕਰਮਾ ਵਿਚ ਜਾ ਪਹੁੰਚੇ ਹਨ, ਜਦੋਂ ਅੰਦਰ ਦਹਲੀਜ 'ਤੇ ਨਮਸਕਾਰ ਕੀਤੀ ਤੇ ਪੁਜਾਰੀਆਂ ਨੂੰ ਗਲ੍ਹ ਵਿਚ ਪੱਲਾ ਪਾ ਕੇ ਬੇਨਤੀ ਕੀਤੀ ਕਿ ਸੱਜਣੋ ! ਅਸੀਂ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਆਏ ਹਾਂ। ਤੁਸੀਂ ਸਾਡੀ ਗੁਰੂ ਰਾਮਦਾਸ ਜੀ ਦੇ ਦਰਬਾਰ ਵਿਚ ਗੁਰੂ ਗ੍ਰੰਥ ਸਾਹਿਬ ਦੇ ਸਨਮੁਖ ਖਲੋ ਕੇ ਕੜਾਹ ਪ੍ਰਸਾਦਿ ਦੀ ਅਰਦਾਸ ਕਰ ਦਿਉ। ਪੁਜਾਰੀਆਂ ਨੇ ਅੱਗੋਂ ਉਤਰ ਦਿੱਤਾ ਕਿ ਤੁਸੀਂ ਨੀਵੀਂ ਜਾਤ ਦੇ ਹੋ, ਤੁਹਾਡੀ ਅਰਦਾਸ ਦਾ ਸਮਾਂ ਨਿਕਲ ਚੁੱਕਾ ਹੈ। ਅੱਗੋਂ ਭਾਈ ਮਹਿਤਾਬ ਸਿੰਘ ਨੇ ਕਿਹਾ, ਸੱਜਣੋਂ ! ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਜਾਤ ਨੂੰ ਨਹੀਂ ਮੰਨਿਆ। ਗੁਰੂ ਦੀ ਬਾਣੀ ਤਾਂ ਕੇਵਲ ਕਰਮ ਮੰਨਦੀ ਹੈ। ਜਦੋਂ ਉਹਨਾਂ ਨੇ ਕਿਹਾ ਸਾਡੀ ਅਰਦਾਸ ਕਰੋ ਤਾਂ ਉਹ ਪੁਜਾਰੀ ਮੰਨੇ ਨਹੀਂ। ਉਸ ਵੇਲੇ ਸ੍ਰ: ਕਰਤਾਰ

ਸਿੰਘ ਚੰਬਲ, ਤੇਜਾ ਸਿੰਘ ਚੂੜਕਾਨਾ, ਸ੍ਰ: ਤੇਜਾ ਸਿੰਘ ਭੂਚਰ, ਜਦੋਂ ਹਰਿਮੰਦਰ ਸਾਹਿਬ ਦੇ ਅੰਦਰ ਆਪਸੀ ਤਕਰਾਰ ਪਿਆ ਚੱਲਦਾ ਸੀ, ਉਹ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਅਰਦਾਸ ਕਰਾਉਣੀ ਚਾਹੁੰਦੇ ਹਨ ਤੇ ਪੁਜਾਰੀ ਅੱਗੋਂ ਆਕੜੇ ਹਨ, ਉਹ ਦੇਗ ਦੀ ਅਰਦਾਸ ਕਰਨ ਨੂੰ ਤਿਆਰ ਨਹੀਂ, ਤਾਂ ਸ੍ਰ: ਕਰਤਾਰ ਸਿੰਘ ਚੰਬਲ ਨੇ ਪੁਜਾਰੀਆਂ ਨੂੰ ਕਿਹਾ ਕਿ ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਹਨ, ਤੇ ਚੇਤੇ ਰਖਿਓ, ਇਹਦਾ ਭਾਵ ਇਹ ਹੈ ਕਿ ਚਾਰ ਦਿਸ਼ਾਵਾਂ ਦੇ ਲੋਕ ਆਉਣ, ਚਾਰੇ ਵਰਨਾਂ ਦੇ ਲੋਕ ਆਉਣ, ਚਾਰੇ ਮਜ਼੍ਹਬਾਂ ਦੇ ਲੋਕ ਆਉਣ। ਜੋ ਵੀ ਗੁਰੂ ਰਾਮਦਾਸ ਜੀ ਦੇ ਦਰ 'ਤੇ ਆਏਗਾ, ਉਹਨੂੰ ਗੁਰੂ ਰਾਮਦਾਸ ਜੀ ਦੀ ਅਸੀਸ ਮਿਲੇਗੀ। ਤੁਸੀਂ ਕਿਵੇਂ ਆਪਣੀ ਮਰਿਆਦਾ ਬਣਾ ਕੇ ਕਹਿੰਦੇ ਹੋ ਕਿ ਤੁਹਾਡੀ ਦੇਗ ਇਸ ਵੇਲੇ ਨਹੀਂ ਚੜ੍ਹ ਸਕਦੀ। ਉਸ ਵੇਲੇ ਜਦੋਂ ਇਹ ਸ਼ਬਦ ਕਹੇ ਤਾਂ ਪੁਜਾਰੀਆਂ ਵਿਚੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ 'ਤੇ ਬੈਠੇ ਸਨ ਭਾਈ ਸਾਹਿਬ ਭਾਈ ਗੁਰਬਚਨ ਸਿੰਘ ਜੀ। ਉਹਨਾਂ ਨੂੰ ਬੇਨਤੀ ਕੀਤੀ ਕਿ ਤੁਸੀਂ ਅਰਦਾਸ ਕਰੋ ਪਰ ਉਹਨਾਂ ਇਨਕਾਰ ਕਰ ਦਿੱਤਾ। ਖ਼ਾਲਸਾ ਕਾਲਜ ਦੇ ਪ੍ਰੋਫ਼ੈਸਰ ਨੇ ਗੱਲ੍ਹ ਵਿਚ ਪੱਲਾ ਪਾ ਕੇ ਅਰਦਾਸ ਕੀਤੀ। ਸੱਚ ਜਾਣੋ, ਗੁਰਦੁਆਰਾ ਸੁਧਾਰ ਦੀ ਲਹਿਰ ਦਾ ਆਰੰਭ ਹੀ ਇਹ ਹੈ। ਸਾਹਿਬ ਦੇ ਚਰਨਾਂ ਵਿਚ ਅਰਦਾਸ ਕੀਤੀ ਤੇ ਉਸ ਅਰਦਾਸ ਦੇ ਸ਼ਬਦ ਸਨ-ਹੇ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ! ਪੁਜਾਰੀ ਇਹਨਾਂ ਸਿੱਖਾਂ ਦੀ ਅਰਦਾਸ, ਇਹਨਾਂ ਦੀ ਦੇਗ ਦੀ ਬੇਨਤੀ ਕਰਨ ਨੂੰ ਤਿਆਰ ਨਹੀਂ। ਇਹਨਾਂ ਭਾਵਨਾ ਵਾਲਿਆਂ ਨੇ ਅੰਮ੍ਰਿਤ ਦੀ ਦਾਤ ਲਈ ਹੈ। ਇਹ ਖ਼ਾਲਸਾ ਸਜ ਚੁੱਕੇ ਹਨ। ਤੁਸੀਂ ਕਿਰਪਾ ਕਰਕੇ ਸਾਨੂੰ ਅੱਜ ਹੁਕਮ ਦਿਉ ਕਿ ਇਹ ਸਿੱਖ, ਇਹ ਭਾਵਨਾ ਵਾਲੇ ਸਿੱਖ ਤੇਰੇ ਦਰ 'ਤੇ ਪ੍ਰਵਾਨ ਹੋ ਗਏ ਹਨ। ਪੁਜਾਰੀਆਂ ਨੇ ਇਹਨਾਂ ਲਈ ਦਰਵਾਜ਼ੇ ਬੰਦ ਕੀਤੇ ਹਨ। ਤੁਸੀਂ ਬੋਲ ਕੇ ਦੱਸ ਦਿਉ ਕਿਉਂਕਿ ਇਹ ਅਜੇ ਵੀ ਨੀਵੀਂ ਜਾਤ ਦੇ ਹਨ। ਕੀ ਇਹਨਾਂ ਲਈ ਤੇਰੇ ਦਰਬਾਰ ਵਿਚ ਥਾਂ ਨਹੀਂ ? ਕੀ ਇਹਨਾਂ ਦੀ ਦੇਗ ਤੇਰੇ ਘਰ ਵਿਚ ਪ੍ਰਵਾਨ ਨਹੀਂ ਹੋਏਗੀ ?

ਅਰਦਾਸ ਕਰਕੇ ਜਦੋਂ ਨਮਸਕਾਰ ਕੀਤੀ ਤੇ ਹੁਕਮਨਾਮਾ ਲੈਣ ਲਈ ਸਤਿਗੁਰੂ ਜੀ ਤੋਂ ਰੁਮਾਲਾ ਸਾਹਿਬ ਜਦੋਂ ਚੁਕਣ ਲੱਗੇ, ਤਾਂ ਉਸ ਪੁਜਾਰੀ ਭਾਈ ਗੁਰਬਚਨ ਸਿੰਘ ਜੀ ਨੇ ਉੱਚੀ ਅਵਾਜ਼ ਵਿਚ ਹੁਕਮ ਲਿਆ ਤੇ ਹੁਕਮਨਾਮਾ ਸੀ-

ਸੋਰਠਿ ਮਹਲਾ ੩ ਦੁਤੁਕੀ॥

*ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ॥*
*ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ॥*

(ਅੰਗ ੬੩੮)

ਕਹਿੰਦੇ ਹਨ, ਹਰਿਮੰਦਰ ਸਾਹਿਬ ਵਿਚ ਕੋਈ ਅੱਖ ਐਸੀ ਨਹੀਂ ਸੀ, ਜਿਸ ਚੋਂ ਨੀਰ ਨਾ ਛਲਕਿਆ ਹੋਵੇ, ਤੇ ਜਿਹੜੇ ਦੇਗ ਲੈ ਕੇ ਖਲੋਤੇ ਸਨ, ਜਿੰਨ੍ਹਾਂ ਦੀ ਦੇਗ 9 ਵਜੇ ਤੋਂ ਬਾਅਦ ਅਰਦਾਸ ਨਹੀਂ ਸੀ ਕੀਤੀ ਜਾਂਦੀ, ਕਹਿੰਦੇ ਹਨ ਉਹਨਾਂ ਦੀਆਂ ਭੁੱਬਾਂ ਨਿਕਲ ਗਈਆਂ। ਹੇ

ਗੁਰੂ ਰਾਮਦਾਸ ਸੱਚੇ ਪਾਤਿਸ਼ਾਹ! ਤੂੰ ਸਾਡੇ ਵਰਗੇ ਧੱਕਿਆਂ ਹੋਇਆਂ ਨੂੰ ਪੁਜਾਰੀਆਂ ਦੇ ਧੱਕਿਆ ਹੋਇਆਂ ਨੂੰ ਆਪਣੇ ਚਰਨਾਂ ਵਿਚ ਥਾਂ ਦੇ ਦਿੱਤੀ ਹੈ, ਤੇਰਾ ਕੋਟਾਨ-ਕੋਟ ਸ਼ੁਕਰ ਹੈ। ਇਸ ਹੁਕਮਨਾਮੇ ਤੋਂ ਬਾਅਦ ਪੁਜਾਰੀ ਹਰਿਮੰਦਰ ਸਾਹਿਬ ਛੱਡ ਕੇ ਚਲੇ ਗਏ।

ਗੁਰੂ ਕੇ ਸਿੱਖੋ! ਇਥੋਂ ਇਹਨਾਂ ਦੀ ਦੇਗ ਦੀ ਅਰਦਾਸ ਕਰਕੇ, ਸ੍ਰ: ਤੇਜਾ ਸਿੰਘ ਚੂਹੜਕਾਨਾ, ਕਰਤਾਰ ਸਿੰਘ ਚੱਬਰ, ਸ੍ਰ: ਤੇਜਾ ਸਿੰਘ ਭੂਚਰ, ਬਾਵਾ ਹਰਿਕ੍ਰਿਸ਼ਨ ਸਿੰਘ ਜੀ ਸਾਰੇ ਅਕਾਲ ਤਖ਼ਤ ਸਾਹਿਬ 'ਤੇ ਗਏ। ਜਦੋਂ ਸ੍ਰੀ ਅਕਾਲ ਤਖ਼ਤ ਸਾਹਿਬ ਪਹੁੰਚੇ ਹਨ ਤਾਂ ਕੀ ਦੇਖਦੇ ਹਨ ਕਿ ਅਕਾਲ ਤਖ਼ਤ ਸਾਹਿਬ ਦੀ ਸੇਵਾ ਕਰਨ ਵਾਲਾ ਕੋਈ ਵੀ ਪੁਜਾਰੀ ਉਥੇ ਨਹੀਂ ਸੀ। ਤਖ਼ਤ ਨੂੰ ਸੁੰਨਿਆਂ ਛੱਡ ਕੇ ਪੁਜਾਰੀ ਆਪਣੇ ਘਰਾਂ ਨੂੰ ਚਲੇ ਗਏ। ਉਥੇ ਪਹੁੰਚ ਕੇ ਇਹਨਾਂ ਸਿੱਖ ਆਗੂਆਂ ਨੇ ਪੁੱਛਿਆ, ਕਿ ਸਾਨੂੰ ਦੱਸੋ ਪੁਜਾਰੀ ਕਿਥੇ ਹਨ? ਅੱਗੋਂ ਉਤਰ ਮਿਲਿਆ ਕਿ ਪੁਜਾਰੀ ਆਪਣੇ ਘਰਾਂ ਨੂੰ ਚਲੇ ਗਏ ਹਨ। ਸਿੱਖ ਆਗੂਆਂ ਨੇ ਕਿਹਾ, ਕਿ ਪੁਜਾਰੀਆਂ ਨੂੰ ਘਰੋਂ ਸੱਦ ਕੇ ਲਿਆਉ, ਇਹਨਾਂ ਸਿੱਖਾਂ ਦੀ ਅਰਦਾਸ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਵੀ ਕੀਤੀ ਜਾਏ। ਪੁਜਾਰੀਆਂ ਨੇ ਉੱਤਰ ਦਿੱਤਾ ਕਿ ਅਸੀਂ ਇਹਨਾਂ ਦੀ ਅਰਦਾਸ ਨਹੀਂ ਕਰਾਂਗੇ। ਸ੍ਰ: ਕਰਤਾਰ ਸਿੰਘ ਚੱਬਰ ਨੇ ਸ਼ਬਦ ਕਹੇ ਸਨ, ਕਿ ਤਖ਼ਤ ਉਹਨਾਂ ਦੇ ਬਾਪ ਦਾ ਖ਼ਰੀਦਿਆ ਹੋਇਆ ਨਹੀਂ, ਤਖ਼ਤ ਤਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸਾਜਿਆ ਹੋਇਆ ਹੈ। ਇਸ ਤਖ਼ਤ ਦੀ ਸੇਵਾ ਸੰਭਾਲ ਅੱਜ ਤੋਂ ਗੁਰੂ ਕਲਗੀਵਾਲੇ ਦਾ ਦੂਲਾ ਪੰਥ ਕਰੇਗਾ। ਉਸ ਵੇਲੇ ਪੁਜਾਰੀਆਂ ਵਲੋਂ ਤਖ਼ਤ ਨੂੰ ਸੁੰਞਿਆਂ ਛੱਡਣ ਤੋਂ ਬਾਅਦ ਸ੍ਰ: ਤੇਜਾ ਸਿੰਘ ਜੀ ਭੂਚਰ ਤਖ਼ਤ ਦੇ ਜੱਥੇਦਾਰ ਥਾਪੇ ਗਏ। ਗੁਰੂ ਕੇ ਸਿੱਖੋ! ਤੇਜਾ ਸਿੰਘ ਭੂਚਰ ਜਥੇਦਾਰ ਬਣੇ ਹਨ। ਇਸ ਵੇਲੇ ਸ਼੍ਰੋਮਣੀ ਕਮੇਟੀ ਹੋਂਦ ਵਿਚ ਆਈ ਹੈ ਤੇ ਪੁਜਾਰੀ ਆਪਣੇ ਘਰਾਂ ਨੂੰ ਚਲੇ ਗਏ। ਇਥੇ ਗੁਰੂ ਦੇ ਸਿੱਖਾਂ ਨੇ ਸੇਵਾ ਸੰਭਾਲ ਦੋਨਾਂ ਅਸਥਾਨਾਂ ਦੀ ਕਰਨੀ ਸ਼ੁਰੂ ਕਰ ਦਿੱਤੀ।

ਅੰਮ੍ਰਿਤਸਰ ਸਾਹਿਬ ਦੀ ਸੇਵਾ ਤੋਂ ਬਾਅਦ ਹੁਣ ਸਮਾਂ ਆਉਂਦਾ ਹੈ ਤਰਨ ਤਾਰਨ ਸਾਹਿਬ ਜੀ ਦੀ ਧਰਤੀ ਦਾ। ਤਰਨ ਤਾਰਨ ਸਾਹਿਬ ਜਿਥੇ ਆਪਾਂ ਦਰਸ਼ਨ ਇਸ਼ਨਾਨ ਕਰਦੇ ਹਾਂ, ਗੁਰੂ ਕੇ ਸਿੱਖੋ! ਜਿਸ ਸਰੋਵਰ ਵਿਚ ਇਸ਼ਨਾਨ ਕਰਕੇ ਇਸ ਭਵ ਸਾਗਰ ਤੋਂ ਤਰਿਆ ਜਾਂਦਾ ਸੀ ਤੇ ਤਰਨ ਤਾਰਨ ਨਾਮ ਤਾਂ ਹੀ ਰੱਖਿਆ ਸੀ। ਤਰਨ ਤਾਰਨ ਦਾ ਅੱਖਰੀ ਅਰਥ ਵੀ ਇਹ ਹੈ ਕਿ ਉਹ ਜਹਾਜ਼ ਜਿਹੜਾ ਸਾਨੂੰ ਭਵਜਲ ਤੋਂ ਤਾਰ ਕੇ ਇਕ ਕਿਨਾਰੇ ਤੋਂ ਦੂਜੇ ਕਿਨਾਰੇ 'ਤੇ ਕਰਦਾ ਹੈ। ਉਥੇ ਪੁਜਾਰੀ ਜੇਠ ਦੇ ਮਹੀਨੇ ਵਿਚ ਤਰਨ ਤਾਰਨ ਦੇ ਸਰੋਵਰ ਵਿਚ ਸ਼ਰਾਬ ਦੀਆਂ ਬੋਤਲਾਂ ਠੰਡੀਆਂ ਕਰਕੇ, ਪ੍ਰਕਰਮਾ ਵਿਚ ਬੈਠ ਕੇ ਸ਼ਰਾਬ ਪੀਂਦੇ ਸਨ। ਕੇਵਲ ਸ਼ਰਾਬ ਹੀ ਨਹੀਂ ਪੀਂਦੇ ਸਨ, ਸਗੋਂ ਤਰਨ ਤਾਰਨ ਸਾਹਿਬ ਜੀ ਦੇ ਸਾਹਮਣੇ ਜਿਹੜੀ ਡਿਉੜੀ ਹੈ, ਇਥੇ ਮਹੰਤਾਂ ਨੇ ਨਾਚੀਆਂ ਲਿਆਂਦੀਆਂ। ਜਿਥੇ ਕਦੀ ਕੀਰਤਨ ਦੀਆਂ ਧੁੰਨਾਂ ਉਠਦੀਆਂ ਸਨ, ਇਥੇ ਉਨ੍ਹਾਂ ਲਾਹੌਰ ਤੋਂ ਨੱਚਣ ਵਾਲੀਆਂ ਲਿਆਂਦੀਆਂ। ਉਹਨਾਂ ਨੇ ਤਰਨ ਤਾਰਨ ਅੰਦਰ ਨਾਚ ਕੀਤੇ। ਕੇਵਲ ਨਾਚ ਹੀ ਨਹੀਂ, ਸ਼ਾਮ ਨੂੰ ਜਦੋਂ ਬੀਬੀਆਂ ਭੈਣਾਂ ਨੇ ਦਰਸ਼ਨ ਦੀਦਾਰਿਆਂ ਲਈ ਜਾਣਾ, ਤਾਂ ਮਹੰਤਾਂ ਦੇ ਮੁੰਡਿਆਂ ਨੇ ਉਹਨਾਂ ਬੀਬੀਆਂ ਨੂੰ ਵੱਟੇ ਮਾਰਨੇ।

ਉਹਨਾਂ ਨੇ ਮਹੰਤਾਂ ਨੂੰ ਕਿਹਾ ਕਿ ਤੁਸੀਂ ਆਪਣੇ ਮੁੰਡਿਆਂ ਨੂੰ ਹਟਾਉ, ਤਾਂ ਉਹਨਾਂ ਮੁੰਡਿਆਂ ਨੇ ਛਾਤੀ 'ਤੇ ਹੱਥ ਮਾਰ ਕੇ ਕਿਹਾ ਕਿ ਜਿੰਨ੍ਹਾਂ ਨੂੰ ਆਪਣੀ ਇੱਜ਼ਤ ਪਿਆਰੀ ਹੈ, ਉਹ ਆਪਣੀਆਂ ਧੀਆਂ ਨੂੰ ਗੁਰਦੁਆਰੇ ਨਾ ਭੇਜਣ। ਜਿਵੇਂ ਤੁਹਾਡੀਆਂ ਦੁਕਾਨਾਂ ਹਨ, ਇਸ ਤਰ੍ਹਾਂ ਤਰਨ ਤਾਰਨ ਸਾਡੀ ਦੁਕਾਨ ਹੈ। ਅਸੀਂ ਜਿਵੇਂ ਮਰਜ਼ੀ ਕਰੀਏ, ਸ਼ਰਾਬ ਪੀਏ, ਨਾਚ ਕਰਾਈਏ, ਲੰਘਦਿਆਂ ਭਾਵੇਂ ਬੀਬੀਆਂ ਉੱਤੇ ਅਸੀਂ ਗੰਨੇ ਦੀਆਂ ਗਲੇਰੀਆਂ। ਸੁੱਟੀਏ, ਚਾਹੇ ਅਸੀਂ ਪੱਥਰ ਮਾਰੀਏ, ਕਿਸੇ ਦੀ ਕੋਈ ਤਾਕਤ ਨਹੀਂ ਸਾਨੂੰ ਰੋਕ ਸਕੇ।

ਗੁਰੂ ਦੇ ਸਿੱਖੋ ! ਭਾਵਨਾ ਵਾਲਿਆਂ ਨੇ ਸੁਣਿਆ, ਪਰ ਕਰ ਕੁਝ ਨਾ ਸਕੇ। ਇਸ ਤੋਂ ਬਾਅਦ ਇਕ ਘਟਨਾ ਹੋਰ ਵਾਪਰਦੀ ਹੈ। ਤਰਨ ਤਾਰਨ ਸਾਹਿਬ ਦਾ ਇਕ ਸੇਵਕ ਜੱਥਾ ਸੀ। ਉਹ ਕੀਰਤਨ ਕਰਦਾ ਸੀ। ਇਕ ਦਿਨ ਉਹ ਤਰਨ ਤਾਰਨ ਬੈਠ ਕੇ ਕੀਰਤਨ ਕਰਨ ਲੱਗੇ ਤਾਂ ਪੁਜਾਰੀਆਂ ਨੇ ਉਹਨਾਂ ਨੂੰ ਬਾਹਾਂ ਤੋਂ ਪਕੜ ਕੇ ਉਸ ਤਰਨ ਤਾਰਨ ਸਾਹਿਬ ਦੀ ਪਵਿੱਤਰ ਇਮਾਰਤ ਜਿਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ, ਕੀਰਤਨ ਕਰਦਿਆਂ ਨੂੰ ਧੂਹ ਕੇ ਬਾਹਰ ਕੱਢ ਦਿੱਤਾ। ਕਹਿਣ ਲੱਗੇ ਕਿ ਸਾਡੀ ਇਜਾਜ਼ਤ ਤੋਂ ਬਿਨਾਂ ਤੁਸੀਂ ਇਸ ਦਰਬਾਰ ਵਿਚ ਕੀਰਤਨ ਨਹੀਂ ਕਰ ਸਕਦੇ। ਭਾਈ ਸਾਹਿਬ ਭਾਈ ਲਛਮਨ ਸਿੰਘ ਜੀ ਧਾਰੋਵਾਲ ਤੋਂ ਆਏ, ਆਪਣੇ ਨਾਲ ਕੁਝ ਬੱਚੀਆਂ ਲੈ ਕੇ ਆਏ, ਜਿਹੜੇ ਨਨਕਾਣਾ ਸਾਹਿਬ ਜੰਡ ਨਾਲ ਬੰਨ੍ਹ ਕੇ ਸ਼ਹੀਦ ਕੀਤੇ ਗਏ। ਮੈਂ ਉਹਨਾਂ ਦੀ ਅਰਜ਼ ਕਰ ਰਿਹਾ ਹਾਂ।

24 ਜਨਵਰੀ 1921 ਦੇ ਕਰੀਬ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਉੱਤੇ ਜੋ ਕਮੇਟੀ ਚੁਣੀ ਗਈ, ਉਹਦਾ ਇਕੱਠ, ਉਹਦੀ ਮੀਟਿੰਗ ਹੋ ਰਹੀ ਸੀ ਕਿ ਥੱਲੇ ਦੀਵਾਨ ਵਿਚੋਂ ਉਚੀ ਸਾਰੀ ਅਵਾਜ ਆਈ। ਅਵਾਜ਼ ਇੰਨੀ ਦਰਦਨਾਕ ਸੀ ਕਿ ਇਕ ਬੀਬੀ ਪੁਕਾਰ ਕੇ ਕਹਿ ਰਹੀ ਸੀ- ਉਹ ਲੋਕਾਂ ਦੀਆਂ ਧੀਆਂ ਬਚਾ ਕੇ ਘਰ ਵਿਚ ਲਿਆਉਣ ਵਾਲਿਓ ! ਅੱਜ ਤੁਹਾਡੀ ਗ਼ੈਰਤ ਨੂੰ ਕੀ ਹੋ ਗਿਆ ਹੈ ? ਜਦੋਂ ਦੀਵਾਨ ਵਿਚ ਬੋਲੀ ਤਾਂ ਸਾਰੀ ਸੰਗਤ ਦਾ ਧਿਆਨ ਉਧਰ ਹੋ ਗਿਆ ਅਤੇ ਉਪਰ ਜਿਹੜੇ ਸੱਜਣ ਮੀਟਿੰਗ ਕਰ ਰਹੇ ਸਨ, ਉਹਨਾਂ ਨੇ ਸੁਣਿਆ। ਉਹ ਥੱਲੇ ਆਏ ਤਾਂ ਉਹ ਫਿਰ ਉਚੀ ਉਠ ਕੇ ਬੋਲੀ। ਉਹਦੇ ਸ਼ਬਦ ਸਨ ਲੋਕਾਂ ਦੀਆਂ ਬੱਚੀਆਂ ਦੀ ਇੱਜ਼ਤ ਬਚਾ ਕੇ ਲਿਆਉਣ ਵਾਲਿਓ ! ਕਸੂਰ ਨੂੰ ਫ਼ਤਿਹ ਕਰਕੇ ਬ੍ਰਾਹਮਣੀ ਨੂੰ ਘਰ ਇੱਜ਼ਤ ਨਾਲ ਪੁਚਾਉਣ ਵਾਲਿਓ ! ਅੱਜ ਕਿਹੜੀ ਗੂੜ੍ਹੀ ਨੀਂਦ ਵਿਚ ਸੌਂ ਗਏ ਹੋ ? ਜਦੋਂ ਪੁੱਛਿਆ ਬੀਬੀ ਦੱਸ ਹੋਇਆ ਕੀ ? ਤਾਂ ਉਸ ਨੇ ਕਿਹਾ, ਮੈਂ ਸੰਤ ਸਿੰਘ ਦੀ ਸੁਪਤਨੀ ਹਾਂ। ਇਹ ਸਿੰਘ ਸਭਾ ਲਹਿਰ ਦੇ ਸੋਢੀ ਸਨ ਭਾਈ ਸੰਤ ਸਿੰਘ। ਭਾਈ ਸੰਤ ਸਿੰਘ ਨੇ ਦੀਵਾਨ ਵਿਚ ਸਿਰਫ਼ ਇਤਨਾ ਹੀ ਕਿਹਾ ਸੀ, ਕਿ ਜੇ ਗੁਰੂ ਨਾਨਕ ਸਾਹਿਬ ਦੇ ਘਰ ਸਿੱਖੀ ਕਮਾਉਣੀ ਹੈ ਤਾਂ ਅੰਮ੍ਰਿਤ ਦੀ ਦਾਤ ਲਉ। ਪੰਜ ਕਕਾਰਾਂ ਦੇ ਧਾਰਨੀ ਹੋਵੋ। ਭਾਈ ਸੰਤ ਸਿੰਘ ਦੇ ਦੀਵਾਨ ਵਿਚ ਕਹਿਣ ਦੀ ਦੇਰ ਸੀ ਕਿ ਮਹੰਤਾਂ ਨੂੰ ਸੱਤੀਂ ਕਪੜੀਂ ਅੱਗ ਲੱਗ ਗਈ। ਇਹ ਬੀਬੀ ਆਪਣੀ ਦਾਸਤਾਨ ਸੁਣਾ ਰਹੀ ਹੈ, ਮੇਰਾ ਪੁੱਤਰ ਜਿਸ ਦੀ ਉਮਰ 6 ਸਾਲ ਦੀ ਸੀ, ਮੇਰੀ ਧੀ ਜਿਹਦੀ ਉਮਰ 12-13 ਸਾਲ ਦੀ ਸੀ, ਦੋਨੋਂ ਭੈਣ-ਭਰਾ ਤਰਨ ਤਾਰਨ ਦੀ ਪ੍ਰਕਰਮਾ ਕਰਦੇ ਪਏ ਸਨ।

ਸਰੋਵਰ ਦੇ ਕਿਨਾਰੇ ਭੈਣ ਨੇ ਆਪਣੇ ਭਰਾ ਦਾ ਹੱਥ ਫੜਿਆ ਸੀ, ਨਾਲੇ ਗੁਰੂ ਗੁਰੂ ਜੱਪਦੇ ਜਾਂਦੇ ਸਨ। ਸਰੋਵਰ ਦੀ ਪ੍ਰਕਰਮਾ ਕਰਦਿਆਂ ਅੱਗੋਂ ਮਹੰਤਾਂ ਦੇ ਗੁੰਡੇ ਆਏ ਤੇ ਉਹਨਾਂ ਨੇ ਉਸ ਬੱਚੇ ਦੇ ਪੇਟ ਨਾਲ ਪੱਥਰ ਬੰਨ੍ਹ ਕੇ ਉਸਨੂੰ ਸਰੋਵਰ ਵਿਚ ਡੋਬ ਕੇ ਖ਼ਤਮ ਕਰ ਦਿੱਤਾ ਅਤੇ ਭਾਈ ਸੰਤ ਸਿੰਘ ਦੀ ਬੱਚੀ ਨੂੰ ਧੂਹ ਕੇ ਅੰਦਰ ਲਿਜਾ ਕੇ ਉਹਦੀ ਪੱਤ ਰੋਲ ਕੇ ਰੱਖ ਦਿੱਤੀ। ਬੱਚਾ ਮਰ ਗਿਆ ਤੇ ਧੀ ਦੀ ਪੱਤ ਰੁਲ ਗਈ। ਉਸ ਬੀਬੀ ਨੇ ਅਕਾਲ ਤਖ਼ਤ 'ਤੇ ਜਾਕੇ ਕਿਹਾ ਮੈਨੂੰ ਦੱਸੋ ਸਿੱਖੋ, ਤੁਹਾਡੀ ਗ਼ੈਰਤ ਕਿਥੇ ਗਈ ? ਬੱਚਾ ਮੇਰਾ ਡੋਬ ਕੇ ਮਾਰ ਦਿੱਤਾ, ਧੀ ਮੇਰੀ ਦੀ ਪੱਤ ਰੋਲ ਕੇ ਰੱਖ ਦਿੱਤੀ। ਉਸੇ ਦਿਨ ਫ਼ੈਸਲਾ ਕੀਤਾ ਗਿਆ, ਕਿ ਤਰਨ ਤਾਰਨ ਸਾਹਿਬ ਦੇ ਮਹੰਤਾਂ ਨੂੰ ਇਸ ਅਸਥਾਨ ਤੋਂ ਬਾਹਰ ਕੱਢਿਆ ਜਾਏ। ਸਿੱਖ ਆਏ ਤਾਂ ਮਹੰਤ ਨੇ ਇਕ ਪਾਸੇ ਗੱਲ-ਬਾਤ ਸ਼ੁਰੂ ਕਰ ਦਿੱਤੀ ਅਤੇ ਦੂਜੇ ਪਾਸੇ ਆਪਣੇ ਗੁੰਡੇ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ। ਸਾਰਾ ਦਿਨ ਗੱਲਬਾਤ ਹੁੰਦੀ ਰਹੀ। ਕਾਗਜ਼ ਤਿਆਰ ਹੁੰਦੇ ਰਹੇ ਸਮਝੌਤੇ ਦੇ। ਰਾਤ ਦੇ 8 ਵਜੇ ਹਨ। ਕੁਝ ਕੁ ਸਿੱਖ ਤਰਨ ਤਾਰਨ ਸਾਹਿਬ ਗੁਰਦੁਆਰੇ ਦੇ ਅੰਦਰ ਬੈਠੇ ਹਨ, ਤੇ ਮਹੰਤਾਂ ਨੇ ਇਕ ਦਮ ਉਹਨਾਂ 'ਤੇ ਹੱਥ ਗੋਲੇ ਸੁੱਟੇ ਸਨ, ਇਕ ਦੋ ਬੰਬ ਉਹਨਾਂ ਛੋਟੇ ਜਿਹੇ ਚਲਾਏ। ਜਦੋਂ ਧੂੰਆਂ ਪੈਦਾ ਹੋਇਆ ਤਾਂ ਸਾਰੀ ਸੰਗਤ ਵਿਚ ਇਕੋ ਦਮ ਹਫੜਾ-ਦਫੜੀ ਮੱਚ ਗਈ। ਮਹੰਤ ਦੇ ਗੁੰਡੇ ਆਏ ਤੇ ਉਥੇ ਜਿਹੜੇ ਸਿੱਖ ਬੈਠੇ ਸਨ, ਉਹਨਾਂ 'ਤੇ ਛਵੀਆਂ, ਕੁਲਹਾੜੀਆਂ, ਤਲਵਾਰਾਂ, ਨੇਜ਼ਿਆਂ ਨਾਲ ਵਾਰ ਕਰਨੇ ਸ਼ੁਰੂ ਕੀਤੇ।

ਗੁਰੂ ਦੇ ਸਿੱਖੋ ! ਇਸ ਗੁਰਦੁਆਰੇ ਦਾ ਪਹਿਲਾ ਸਿੱਖ ਭਾਈ ਸਾਹਿਬ ਭਾਈ ਹਜ਼ਾਰਾ ਸਿੰਘ ਸ਼ਾਮ ਨੂੰ 9 ਵੱਜੇ ਮੱਥਾ ਟੇਕਣ ਲੱਗਾ ਹੈ। ਮੱਥਾ ਇਸ ਦਾ ਗੁਰੂ ਦੇ ਚਰਨਾਂ ਵਿਚ ਟਿਕਿਆ, ਤੇ ਮਹੰਤ ਦੇ ਗੁੰਡੇ ਨੇ ਤਿੱਖੀ ਤਲਵਾਰ ਭਾਈ ਹਜ਼ਾਰਾ ਸਿੰਘ ਦੇ ਪੇਟ ਦੇ ਆਰ-ਪਾਰ ਕਰ ਦਿੱਤੀ। ਦੂਸਰੇ ਨੇ ਛਵੀਆਂ ਦੇ ਨਾਲ ਇਸ ਦੀ ਪਿੱਠ 'ਤੇ ਵਾਰ ਕਰਨੇ ਸ਼ੁਰੂ ਕੀਤੇ, ਪਰ ਭਾਈ ਹਜ਼ਾਰਾ ਸਿੰਘ ਦੀ ਰਸਨਾ ਕੇਵਲ ਵਾਹਿਗੁਰੂ-ਵਾਹਿਗੁਰੂ ਨੂੰ ਜੱਪਦੀ ਪਈ ਸੀ। ਭਾਈ ਹਜ਼ਾਰਾ ਸਿੰਘ ਦੇ ਲਹੂ ਨਾਲ ਅੰਦਰ ਦਾ ਦਰਬਾਰ ਸਾਰਾ ਲੱਥ-ਪੱਥ ਹੋ ਗਿਆ। ਦੂਸਰਾ ਹੈ ਭਾਈ ਹੁਕਮ ਸਿੰਘ ਜੀ ਜਿਹੜੇ ਗੁਰਦੁਆਰਾ ਸੁਧਾਰ ਲਹਿਰ ਦੇ ਦੋ ਪਹਿਲੇ ਸ਼ਹੀਦ ਹਨ। ਭਾਈ ਹੁਕਮ ਸਿੰਘ ਦੇ ਪਿੰਡ ਦਾ ਨਾਮ ਸੀ ਕੋਟ ਵਸਾਉ ਅਤੇ ਭਾਈ ਹਜ਼ਾਰਾ ਸਿੰਘ ਦਾ ਪਿੰਡ ਸੀ ਤਰਨ-ਤਾਰਨ ਸਾਹਿਬ ਦੇ ਨਾਲ ਹੀ ਅਲਾਹਦੀਨ ਪੁਰ। ਭਾਈ ਹੁਕਮ ਸਿੰਘ ਨੇ ਮੱਥਾ ਟੇਕਿਆ, ਉਹਦੇ 'ਤੇ ਵੀ ਤਲਵਾਰਾਂ, ਛਵੀਆਂ ਨਾਲ ਵਾਰ ਕੀਤੇ ਗਏ। ਉਧਰ ਮਹੰਤ ਸਮਝੌਤੇ ਦੀ ਗੱਲ ਪਏ ਕਰ ਰਹੇ ਹਨ ਤੇ ਇਧਰ ਗੁੰਡਿਆਂ ਤੋਂ ਸਿੱਖਾਂ ਦਾ ਕਤਲ ਕਰਾਉਂਦੇ ਪਏ ਹਨ। ਜਦੋਂ ਦੋ ਸਿੱਖਾਂ 'ਤੇ ਵਾਰ ਹੋਏ ਤੇ ਕੁਝ ਹੋਰ ਸਿੱਖ ਜ਼ਖ਼ਮੀ ਹੋਏ। ਸਾਰਾ ਅੰਦਰ ਖ਼ੂਨ ਨਾਲ ਭਰਿਆ ਗਿਆ।

ਗੁਰੂ ਦੇ ਸਿੱਖੋ ! ਸ਼ਾਮ ਨੂੰ ਮਹੰਤਾਂ ਨੂੰ ਤਰਨ ਤਾਰਨ ਸਾਹਿਬ ਛੱਡਣ ਲਈ ਮਜਬੂਰ ਹੋਣਾ ਪਿਆ। ਤਰਨ ਤਾਰਨ ਦੀ ਸੇਵਾ ਸਿੱਖ ਕੌਮ ਦੇ ਹੱਥ ਵਿਚ ਆਈ। ਭਾਵਨਾ ਵਾਲਿਆਂ ਨੇ ਸੰਭਾਲ ਸ਼ੁਰੂ ਕੀਤੀ। ਦੋ ਸਿੱਖ ਸ਼ਹੀਦ ਹੋ ਗਏ। ਕਿਉਂਕਿ ਗੁਰਦੁਆਰਿਆਂ ਦੀ ਸੁਧਾਰ ਲਹਿਰ ਨੇ ਸਿੱਖਾਂ ਵਿਚ ਇਕ ਅਹਿਮ-ਰੋਲ ਅਦਾ ਕੀਤਾ। ਇਸ ਸੁਧਾਰ ਲਹਿਰ ਨੇ ਸ਼੍ਰੋਮਣੀ ਅਕਾਲੀ

ਦਲ ਨੂੰ ਜਨਮ ਦਿੱਤਾ ਤੇ ਸੱਚ ਜਾਣੋ, ਇਸੇ ਲਹਿਰ ਨੇ ਸ਼੍ਰੋਮਣੀ ਅਕਾਲੀ ਦਲ ਨੂੰ ਜਨਮ ਦਿੱਤਾ।

ਨਨਕਾਣਾ ਸਾਹਿਬ ਦਾ ਸਾਕਾ ਕਿਉਂ ਹੋਇਆ ? ਮਹੰਤ ਨਰੈਣ ਦਾਸ ਤੋਂ ਪਹਿਲਾਂ ਦੋ ਮਹੰਤ ਹੋਰ ਸਨ। ਇਹਨਾਂ ਵਿਚੋਂ ਪਹਿਲੇ ਦਾ ਨਾਮ ਸੀ ਸਾਧ ਰਾਮ, ਤੇ ਦੂਸਰੇ ਦਾ ਨਾਮ ਸੀ ਕਿਸ਼ਨ ਦਾਸ। ਦੋਨੋਂ ਮਹੰਤ ਸ਼ਰਾਬੀ-ਕਬਾਬੀ ਸਨ ਤੇ ਗੁਪਤ ਬਿਮਾਰੀਆਂ ਦੇ ਰੋਗੀ ਸਨ। ਦੋਨਾਂ ਦੀ ਤੜਫ ਤੜਫ ਕੇ ਮੌਤ ਹੋਈ। ਭਾਈ ਬਾਲੇ ਵਾਲੀ ਸਾਖੀ ਵਿਚ ਗੁਰੂ ਨਾਨਕ ਜੀ ਨੇ ਕਿਹਾ ਹੈ ਕਿ ਪੂਜਾ ਦਾ ਧਾਨ ਇਕ ਭਾਂਬੜ ਹੈ। ਜੱਪ, ਤੱਪ, ਬੰਦਗੀ ਸਿਮਰਨ ਹੋਵੇ ਤਾਂ ਸ਼ਾਇਦ ਪੱਚ ਜਾਏ, ਨਹੀਂ ਤੇ ਪਿਆਰਿਆ, ਅੱਗ ਦਾ ਲਾਂਬੂ ਲੈ ਕੇ ਛਨੇ ਪਾਣੀ ਦੇ ਵਿਚ ਸੁੱਟੀਏ, ਤਾਂ ਛਨੇ ਪਾਣੀ ਦੇ ਨਾਲ ਇਤਨੀ ਵੱਡੀ ਅੱਗ ਦੇ ਭਾਂਬੜ ਬੁੱਝ ਨਹੀਂ ਸਕਦੇ। ਇਹਦਾ ਭਾਵ ਸੀ ਕਿ ਥੋੜਾ ਜਿਹਾ ਨਿਤਨੇਮ ਕਰ ਲਿਆ, ਤੇ ਕਹਿ ਦਿੱਤਾ ਕੋਈ ਨਹੀਂ ਅਸੀਂ ਪੁਜਾਰੀ ਹਾਂ। ਉਸ ਮਹੰਤ ਕਿਸ਼ਨ ਦਾਸ ਦੀ ਮੌਤ ਨਾ ਹੋਵੇ। ਗੁਪਤ ਬਿਮਾਰੀ ਨਾਲ ਉਹ ਤੜਫਦੇ ਹੋਏ ਦੀ ਮੌਤ ਹੋਈ।

ਨਨਕਾਣਾ ਸਾਹਿਬ ਦਾ ਇਹ ਸਾਕਾ ਕਿਉਂ ਹੋਇਆ ? ਇਹ ਚਾਰ ਘਟਨਾਵਾਂ ਹਨ ਜਿਹੜੀਆਂ ਮੈਂ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ। ਪਹਿਲੀ ਘਟਨਾ 1917 ਦੀ ਹੈ। ਜਿਸ ਥਾਂ 'ਤੇ ਕਦੀ ਸਿੱਖੀ, ਦੌਲਤਾਂ ਦਾਈ ਨਿਵਾਜੀ ਗਈ ਸੀ, ਜਿਸ ਥਾਂ 'ਤੇ ਬੇਬੇ ਨਾਨਕੀ ਜੀ ਨੇ ਗੁਰੂ ਨਾਨਕ ਵਿਚੋਂ ਰੱਬ ਦੇਖ ਕੇ ਮੱਥਾ ਟੇਕਿਆ ਸੀ, ਜਿਸ ਘਰ ਵਿਚ ਰਾਏ ਬੁਲਾਰ ਕਦੀ ਚਰਨ ਪਰਸਨ ਆਉਂਦਾ ਸੀ, ਉਸੇ ਗੁਰੂ ਨਾਨਕ ਸਾਹਿਬ ਦਾ ਅਸਥਾਨ, ਜਿਥੇ ਕੀਰਤਨ ਦਾ ਜਨਮ ਹੋਇਆ, ਉਥੇ 1917 ਨੂੰ ਲਾਹੌਰ ਤੋਂ ਕੁਝ ਨੱਚਣ ਵਾਲੀਆਂ ਕੰਜਰੀਆਂ ਲਿਆਂਦੀਆਂ ਗਈਆਂ। ਉਹਨਾਂ ਦਾ ਨਾਚ ਇਸ ਨਨਾਕਾਣਾ ਸਾਹਿਬ ਦੇ ਅੰਦਰ ਕਰਾਇਆ ਗਿਆ ਸ਼ਰਾਬ ਦੇ ਦੌਰ ਚੱਲੇ। ਮਹੰਤ ਨਰੈਣੂ ਦੇ ਗੁੰਡਿਆਂ ਨੇ ਨਸ਼ਿਆਂ ਵਿਚ ਧੁੱਤ ਹੋ ਕੇ ਉਹਨਾਂ ਨੱਚਣ ਤੇ ਗਾਉਣ ਵਾਲੀਆਂ ਦਾ ਸਾਥ ਦਿੱਤਾ। ਜਿੰਨ੍ਹਾਂ ਸਿੱਖਾਂ ਨੇ ਇਹ ਸੁਣਿਆ, ਉਹਨਾਂ ਦੇ ਅੰਦਰ ਵਲੂੰਦਰੇ ਗਏ। ਮਹੰਤਾਂ ਨੂੰ ਅਸਲ ਵਿਚ ਅੰਗਰੇਜ਼ਾਂ ਦੀ ਸ਼ਹਿ ਸੀ। ਇਸ ਲਈ ਕੋਈ ਵੀ ਬੰਦਾ ਕੁਝ ਕਰ ਨਾ ਸਕਿਆ। 1917 ਦੀ ਘਟਨਾ ਨੇ ਸਿੱਖਾਂ ਨੂੰ ਹਲੂਣ ਕੇ ਰੱਖ ਦਿੱਤਾ। ਇਸ ਤੋਂ ਬਾਅਦ ਪੋਠੋਹਾਰ ਤੋਂ ਇਕ ਸਿੱਖ ਆਇਆ ਜਿਸ ਦਾ ਨਾਂ ਸੀ ਭਾਈ ਬੂਟਾ ਸਿੰਘ। ਇਸਨੇ ਨਨਕਾਣਾ ਸਾਹਿਬ ਆ ਕੇ ਇਸ਼ਨਾਨ ਕੀਤਾ, ਤੇ ਜਦੋਂ ਇਹ ਆਪਣੇ ਸ਼ੀਸ਼ 'ਤੇ ਬੰਨ੍ਹੀ ਹੋਈ ਗਾਤਰੇ ਵਾਲੀ ਕਿਰਪਾਨ ਨੂੰ ਗਲੇ ਵਿਚ ਪਾਉਣ ਲੱਗਾ, ਤਾਂ ਮਹੰਤ ਦੇ ਗੁੰਡੇ ਆਏ, ਤੇ ਭਾਈ ਬੂਟਾ ਸਿੰਘ ਜੀ ਦੇ ਕਕਾਰ ਖੋਹ ਕੇ ਲੈ ਗਏ। ਉਹਨਾਂ ਨੇ ਕਿਹਾ ਕਿ ਮੈਂ ਅੰਮ੍ਰਿਤਧਾਰੀ ਹਾਂ। ਗੁੰਡਿਆਂ ਨੇ ਠੋਕਰਾਂ ਵੀ ਮਾਰੀਆਂ ਤੇ ਨਾਲ ਇਹ ਸ਼ਬਦ ਕਹੇ ਕਿ ਅੰਮ੍ਰਿਤਧਾਰੀ ਬੰਦਾ ਇਸ ਥਾਂ 'ਤੇ ਇਸ਼ਨਾਨ ਨਹੀਂ ਕਰ ਸਕਦਾ, ਇਸ ਥਾਂ 'ਤੇ ਮੱਥਾ ਨਹੀਂ ਟੇਕ ਸਕਦਾ। ਇਤਨੀ ਨਫ਼ਰਤ ਸੀ ਉਹਨਾਂ ਦੇ ਅੰਦਰ। ਦੂਜੀ ਘਟਨਾ ਇਹ ਵਾਪਰ ਗਈ। ਤੀਸਰੀ ਤੇ ਚੌਥੀ ਘਟਨਾ ਨੇ ਸਿੱਖਾਂ ਦੇ ਅੰਦਰ ਹਲੂਣ ਕੇ ਰੱਖ ਦਿੱਤੇ।

1918 ਦੀ ਘਟਨਾ ਹੈ। ਸਿੰਧ ਹੈਦਰਾਬਾਦ ਜੋ ਪਾਕਿਸਤਾਨ ਵਿਚ ਹੈ, ਇਕ ਸਿੰਧੀ ਜੱਜ ਰਿਟਾਇਰ ਹੋਇਆ ਹੈ। ਉਸਨੇ ਸਾਰੀ ਜ਼ਿੰਦਗੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਪੜ੍ਹੀ। ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿਚ ਉਹਨੂੰ ਪੂਰਨ ਭਰੋਸਾ ਹੈ। ਅੱਜ ਜਦੋਂ ਰਿਟਾਇਰ ਹੋਇਆ ਤਾਂ ਅੰਦਰ ਦੀ ਭਾਵਨਾ ਸੀ ਕਿ ਬਾਬਾ ਨਾਨਕ ! ਤੇਰੀ ਕਿਰਪਾ ਦੇ ਨਾਲ ਜਿੰਨਾ ਸਮਾਂ ਕੁਰਸੀ 'ਤੇ ਬੈਠ ਕੇ ਨੌਕਰੀ ਕੀਤੀ ਹੈ, ਆਪਣੇ ਦਾਮਨ ਨੂੰ ਦਾਗ਼ ਨਹੀਂ ਲੱਗਣ ਦਿੱਤਾ। ਮੈਂ ਤੇਰੇ ਚਰਨਾਂ ਵਿਚ ਅਰਦਾਸ ਕਰਦਾ ਸੀ, ਕਿ ਜਿਸ ਦਿਨ ਮੈਂ ਰਿਟਾਇਰ ਹੋਵਾਂਗਾ। ਸਾਰੇ ਪਰਿਵਾਰ ਨੂੰ ਲੈ ਕੇ ਨਨਕਾਣਾ ਸਾਹਿਬ ਆਵਾਂਗਾ ਤੇ ਤੇਰੇ ਚਰਨਾਂ ਵਿਚ ਅਰਦਾਸ ਕਰਾਂਗਾ। ਉਸ ਦਿਨ ਤੂੰ ਮੇਰੀ ਝੋਲੀ ਵਿਚ ਕਿਰਪਾ ਕਰੀਂ, ਮੈਨੂੰ ਸੰਸਾਰ ਵਾਲੇ ਪਾਸਿਉਂ ਹਟਾ ਕੇ ਕੇਵਲ ਆਪਣੇ ਚਰਨਾਂ ਨਾਲ ਜੋੜ ਲਵੀਂ। ਇਹ ਸਿੰਧੀ ਜੱਜ ਨਨਕਾਣਾ ਸਾਹਿਬ 1918 ਨੂੰ ਪਹੁੰਚਿਆ। ਸ਼ਾਮ ਦਾ ਵੇਲਾ ਸੀ। ਗੁਰੂ ਦੇ ਸਿੱਖੋ ! ਸ਼ਾਮ ਨੂੰ ਇਸ ਨੇ ਅੰਦਰ ਪ੍ਰਵੇਸ਼ ਕੀਤਾ ਅਤੇ ਇਸ ਨੇ ਸਤਿਗੁਰੂ ਜੀ ਦੇ ਦਰਬਾਰ ਵਿਚ ਮੱਥਾ ਟੇਕਿਆ, ਤੇ ਨਾਲ ਹੀ ਨਰੈਣੂ ਦੇ ਸਾਥੀਆਂ ਤੇ ਪੁਜਾਰੀਆਂ ਨੂੰ ਕਹਿ ਦਿੱਤਾ, ਕਿ ਰਾਤ ਅਸੀਂ ਇਥੇ ਹੀ ਰਹਿਣਾ ਹੈ। ਗੁਰੂ ਦੇ ਸਿੱਖੋ ! 13 ਸਾਲ ਦੀ ਬੱਚੀ ਸਿੰਧੀ ਦੇ ਨਾਲ ਸੀ, ਜਿਸ ਦਾ ਨਾਮ ਸੀ ਬੀਬੀ ਰਜਨੀ। ਉਹਨਾਂ ਨੂੰ ਕੀ ਪਤਾ ਸੀ ਬਾਬਾ ਨਾਨਕਾ ਕਿ ਤੇਰੇ ਦਰਬਾਰ ਵਿਚ ਆਇਆਂ ਇਹਨਾਂ ਮਹੰਤਾਂ ਦੇ ਗੁੰਡਿਆਂ ਨੇ ਉਸਦੀ ਨਿੱਕੀ ਜਿਹੀ ਬੱਚੀ ਦੀ ਪੱਤ ਮਿੱਟੀ ਵਿਚ ਰੋਲ ਕੇ ਰੱਖ ਦੇਣੀ ਹੈ। ਅੰਦਰ ਸੋਦਰੁ ਰਹਿਰਾਸ ਸਾਹਿਬ ਦਾ ਪਾਠ ਹੋ ਰਿਹਾ ਸੀ, ਤੇ ਇਧਰ ਇਸ ਜੱਜ ਦੀ ਬੱਚੀ ਦੀ ਪੱਤ ਲੁੱਟੀ ਜਾ ਰਹੀ ਸੀ। ਸੋਦਰੁ ਰਹਿਰਾਸ ਦੇ ਪਾਠ ਦੀ ਅਵਾਜ਼ ਵਿਚ ਇਸ ਬੱਚੀ ਦੀਆਂ ਚੀਕਾਂ ਦੀ ਅਵਾਜ਼ ਸਮਾ ਗਈ। ਜਦੋਂ ਬਾਹਰ ਆਈ, ਬਾਪ ਨੂੰ ਰੋ ਰੋ ਕੇ ਇਸਨੇ ਦੱਸਿਆ, ਕਿ ਆਪਾਂ ਨਿਕਲ ਚੱਲੀਏ ਇਥੋਂ। ਤਾਂ ਉਸ ਨੇ ਪੁੱਛਿਆ ਕਿ ਦੱਸ ਤਾਂ ਸਹੀ ਕੀ ਹੋਇਆ। ਸਾਰੀ ਦਾਸਤਾਨ ਮਾਂ ਨੂੰ ਦੱਸੀ ਕਿ ਮੇਰੀ ਪੱਤ ਮਿੱਟੀ ਵਿਚ ਰੋਲ ਕੇ ਰੱਖ ਦਿੱਤੀ ਹੈ। ਉਸ ਜੱਜ ਦਾ ਅੰਦਰ ਕੰਬ ਉਠਿਆ। ਸਾਰੀ ਰਾਤ ਜੱਜ ਤੇ ਉਸ ਦਾ ਪਰਿਵਾਰ ਬੋਹੜਾਂ ਦੇ ਥੱਲੇ ਬੈਠ ਕੇ ਰੋਂਦਾ ਰਿਹਾ। ਹੁਣ ਦੇਖੋ ਗੁਰੂ ਨਾਨਕ ਸਾਹਿਬ ਦਾ ਘਰ, ਉਹ ਭਾਵਨਾ ਵਾਲਾ ਸੱਜਣ ਆਇਆ ਸੀ।

1919 ਦਾ ਸਾਲ ਆ ਗਿਆ। ਉਸ ਵੇਲੇ ਸਿੱਖ ਐਜੂਕੇਸ਼ਨ ਦੀ ਕਾਨਫ਼ਰੰਸ ਹੁੰਦੀ ਸੀ। ਗੁਰੂ ਕੇ ਸਿੱਖੋ! ਇਕ ਪਾਕਿਸਤਾਨ ਵਿਚ ਪਿੰਡ ਹੈ ਡਿਗਾ, ਉਥੇ ਸਿੱਖ ਐਜੂਕੇਸ਼ਨ ਕਾਨਫ਼ਰੰਸ ਹੋ ਰਹੀ ਹੈ ਤੇ ਇਹ ਜੱਜ ਉਥੇ ਕਾਨਫ਼ਰੰਸ ਵਿਚ ਪਹੁੰਚਿਆ ਤੇ ਇਹਨੇ ਉਥੇ ਸਮਾਂ ਮੰਗਿਆ। ਜਦੋਂ ਇਸਨੂੰ ਸਟੇਜ ਦੇ ਉੱਤੇ ਬੋਲਣ ਦਾ ਸਮਾਂ ਦਿੱਤਾ ਗਿਆ ਤਾਂ ਇਸਦੀ ਜ਼ਬਾਨ ਤੋਂ ਸ਼ਬਦ ਨਹੀਂ ਸਨ ਨਿਕਲਦੇ। ਭੁੱਬਾਂ ਮਾਰ ਕੇ ਰੋ ਪਿਆ। ਇਸਦੀ ਰਸਨਾ ਵਿਚੋਂ ਇਹ ਹੀ ਸ਼ਬਦ ਨਿਕਲੇ, ਦੱਸੋ ਸਿੱਖ ਹਨ ਕਿ ਮਰ ਗਏ ? ਉਸਨੇ ਇਕੋ ਗੱਲ ਕਹੀ। ਦੂਜੀ ਵਾਰ ਫੇਰ ਇਹੋ ਗੱਲ ਕਹੀ ਕਿ ਦਸੋ ਸਿੱਖ ਹਨ ਕਿ ਮਰ ਗਏ ? ਉਹਨਾਂ ਪੁੱਛਿਆ, ਦੱਸ ਤੈਨੂੰ ਹੋਇਆ ਕੀ ਹੈ ? ਆਪਣੀ ਬੱਚੀ ਨੂੰ ਖੜਿਆਂ ਕਰਕੇ ਕਹਿੰਦੇ ਹਨ, ਗੁਰੂ ਨਾਨਕ ਦੇ ਘਰ ਵਿਚ ਸ਼ੁਕਰਾਨੇ ਦੀ ਅਰਦਾਸ ਕਰਨ ਗਿਆ ਸੀ ਤੇ ਮੇਰੀ ਧੀ ਦੀ ਪੱਤ ਮਿੱਟੀ ਵਿਚ ਰੋਲ ਕੇ ਰੱਖ ਦਿੱਤੀ। ਤੁਸੀਂ

ਤਾਂ ਬੇਗਾਨਿਆਂ ਦੀਆਂ ਧੀਆਂ ਬਚਾ ਕੇ ਘਰਾਂ ਵਿਚ ਲਿਆਂਦੇ ਸੀ, ਪਰ ਗੁਰੂ ਨਾਨਕ ਸਾਹਿਬ ਦੇ ਘਰ ਵਿਚ ਮੈਂ ਆਪਣੀ ਧੀ ਦੀ ਪੱਤ ਰੋਲ ਕੇ ਆ ਗਿਆ ਹਾਂ। ਉਸ ਵੇਲੇ ਸਿੱਖਾਂ ਦੇ ਅੰਦਰ ਕੰਬ ਉਠੇ। ਨੌਜਵਾਨਾਂ ਦੇ ਡੌਲਿਆਂ ਵਿਚ ਖ਼ੂਨ ਨੇ ਜੋਸ਼ ਪੈਦਾ ਕਰ ਦਿੱਤਾ। ਕਹਿਣ ਲੱਗੇ ਕਿ ਨਰੈਣੂ ਮਹੰਤ ਦੇ ਨਾਲ ਦੋ ਹੱਥ ਜ਼ਰੂਰ ਕੀਤੇ ਜਾਣ। ਇਹ ਤੀਸਰੀ ਘਟਨਾ ਸੀ।

ਚੌਥੀ ਘਟਨਾ ਵੀ ਉਸੇ ਸਾਲ ਵਪਾਰੀ, ਜਿਸ ਸਾਲ ਜੱਜ ਨਾਲ ਇਹ ਭਾਣਾ ਵਾਪਰਿਆ ਸੀ। ਜੜ੍ਹਾਂਵਾਲੇ ਪਿੰਡ ਤੋਂ ਛੇ ਬੀਬੀਆਂ ਪੂਰਨਮਾਸ਼ੀ ਦੀ ਰਾਤ ਨੂੰ ਆਈਆਂ ਗੁਰੂ ਨਾਨਕ ਸਾਹਿਬ ਦੇ ਚਰਨਾਂ ਵਿਚ ਮੱਥਾ ਟੇਕਣ ਲਈ। ਦਿਨੇ ਉਹਨਾਂ ਨੇ ਸਤਿਗੁਰੂ ਦੇ ਦਰਬਾਰ ਦੀ ਸੇਵਾ ਕੀਤੀ। ਵਾਪਸ ਜਾਣ ਲੱਗੀਆਂ ਤਾਂ ਰਾਤ ਪੈ ਗਈ। ਫੇਰ ਪਰਤ ਕੇ ਆ ਗਈਆਂ ਨਨਕਾਣਾ ਸਾਹਿਬ ਵਿਚ। ਜੜ੍ਹਾਂਵਾਲਾ ਪਿੰਡ ਦੀਆਂ ਉਹਨਾਂ ਛੇ ਬੀਬੀਆਂ ਦੀ ਇਹਨਾਂ ਪੁਜਾਰੀਆਂ ਤੇ ਮਹੰਤ ਨਰੈਣੂ ਦੇ ਗੁੰਡਿਆਂ ਨੇ ਪੱਤ ਲੁੱਟ ਲਈ। ਇਹਨਾਂ ਘਟਨਾਵਾਂ ਨੇ ਸਿੱਖਾਂ ਦੇ ਅੰਦਰ ਨੂੰ ਹਲੂਣ ਕੇ ਰੱਖ ਦਿੱਤਾ ਹੈ। ਇਸ ਵੇਲੇ ਸ੍ਰ: ਲਛਮਣ ਸਿੰਘ ਧਾਰੋਵਾਲ, ਸ੍ਰ: ਕਰਤਾਰ ਸਿੰਘ ਚਬਰ ਅਤੇ ਸ੍ਰ: ਬੂਟਾ ਸਿੰਘ ਇਹਨਾਂ ਤਿੰਨਾਂ ਨੇ ਫ਼ੈਸਲਾ ਕੀਤਾ, ਕਿ ਭਾਵੇਂ ਤਨ-ਮਨ-ਧਨ ਸਭ ਬਰਬਾਦ ਹੋ ਜਾਏ, ਉਨੀ ਦੇਰ ਤੱਕ ਚੈਨ ਨਾਲ ਨਹੀਂ ਬੈਠਣਾ ਜਿੰਨੀ ਦੇਰ ਤੱਕ ਗੁਰੂ ਨਾਨਕ ਸਾਹਿਬ ਦਾ ਘਰ ਇਸ ਕੁਕਰਮੀ ਮਹੰਤ ਤੋਂ ਅਜ਼ਾਦ ਨਹੀਂ ਕਰਾ ਲੈਂਦੇ। ਸ਼੍ਰੋਮਣੀ ਕਮੇਟੀ ਨੇ ਇਕ ਮੱਤਾ ਪਾਸ ਕੀਤਾ ਕਿ ਚਾਰ, ਪੰਜ ਅਤੇ ਛੇ ਮਾਰਚ 1921 ਨੂੰ ਨਨਕਾਣਾ ਸਾਹਿਬ ਦੀ ਧਰਤੀ 'ਤੇ ਇਕ ਸਿੱਖ ਪੰਥਕ ਇਕੱਠ ਕੀਤਾ ਜਾਏ। ਇਕ ਦੀਵਾਨ ਲਾਇਆ ਜਾਏ। ਉਥੇ ਤਿੰਨ ਦਿਨ ਦੇ ਦੀਵਾਨ ਵਿਚ ਮਹੰਤ ਨਰੈਣ ਦਾਸ ਨੂੰ ਵੀ ਬੁਲਾਇਆ। ਜਾਏ ਤੇ ਉਹਨੂੰ ਇਹ ਗੱਲ ਸਮਝਾਈ ਜਾਏ ਕਿ ਤੂੰ ਆਪਣੀਆਂ ਇਹਨਾਂ ਹਰਕਤਾਂ ਤੋਂ ਬਾਜ਼ ਆ ਜਾ ਨਹੀਂ ਤਾਂ ਅੰਮ੍ਰਿਤਸਰ ਤੇ ਤਰਨ-ਤਾਰਨ ਦੀ ਤਰ੍ਹਾਂ ਇਹ ਸੇਵਾ ਸੰਭਾਲ ਕਰਨ ਦਾ ਤੈਨੂੰ ਕੋਈ ਹੱਕ ਨਹੀਂ। ਇਹ ਖਾਲਸਾ ਪੰਥ ਆਪ ਕਰੇਗਾ। ਕਰਤਾਰ ਸਿੰਘ ਚਬਰ ਨੂੰ ਮਹੰਤ ਨਰੈਣ ਸਿੰਘ ਮਿਲਿਆ। ਦੇਖੋ ਇਹਦੀ ਚਲਾਕੀ ਕੀ ਸੀ। ਇਹ ਏਨਾ ਕੁਕਰਮੀ ਸੀ, ਕਿ ਇਸ ਨੇ ਇਕ ਮਰਾਸਣ ਆਪਣੇ ਘਰ ਪਾਈ ਸੀ, ਜਿਹੜੀ ਕਈ ਬੰਦਿਆਂ ਦੀ ਰਖੈਲ ਸੀ। ਮੈਂ ਬੇਨਤੀ ਕਰ ਰਿਹਾ ਹਾਂ ਕਿ ਇਸ ਨੇ ਦੋ ਘਰ ਬਣਾਏ ਹੋਏ ਸਨ, ਇਕ ਨਨਕਾਣਾ ਸਾਹਿਬ ਤੇ ਦੂਸਰਾ ਲਾਹੌਰ ਸ਼ਹਿਰ ਰਾਮ ਗਲੀ ਦੇ ਵਿਚ। ਲਾਹੌਰ ਆ ਕੇ ਇਹ ਕੇਵਲ ਐਸ਼ ਪ੍ਰਸਤੀ ਕਰਦਾ ਸੀ। ਮਹੰਤ ਨਰੈਣ ਦਾਸ ਨੇ ਇਕ ਚਾਲ ਖੇਡੀ। ਉਸਨੇ ਤੇਲ ਦੇ ਪੀਪੇ ਇਕੱਠੇ ਕਰ ਲਏ। ਮਣਾਂ ਮੂੰਹੀ ਢੇਰ ਲਕੜਾਂ ਦਾ ਇਹਨੇ ਨਨਕਾਣਾ ਸਾਹਿਬ ਦੇ ਗੁਰਦੁਆਰੇ ਵਿਚ ਲਵਾ ਦਿੱਤਾ। ਇਸਨੇ ਦੱਸ ਨੰਬਰੀਏ ਬਦਮਾਸ਼ ਅਤੇ 28 ਪਠਾਨ ਭਰਤੀ ਕੀਤੇ ਹੋਏ ਸਨ। ਉਸਨੇ ਇਕ ਮੀਟਿੰਗ ਵਿਚ ਕਿਹਾ ਕਿ ਮੈਂ ਇਕ ਸਾਜ਼ਿਸ਼ ਰੱਚੀ ਹੈ, ਤੁਸੀਂ ਮੇਰਾ ਸਾਥ ਦਿਉ। ਇਸ ਮੀਟਿੰਗ ਵਿਚ ਇਕ ਗੁਰੂ ਕਾ ਸਿੱਖ ਬੈਠਾ ਸੀ, ਜਿਹੜਾ ਭਗਵੇ ਕਪੜੇ ਪਾ ਕੇ ਇਸ ਨਰਾਇਣ ਦਾਸ ਦੇ ਕੋਲ ਰਹਿੰਦਾ ਸੀ। ਉਹਦਾ ਨਾਮ ਸੀ ਭਾਈ ਅਵਤਾਰ ਸਿੰਘ। ਅਸਲ ਵਿਚ ਉਹ ਕਰਤਾਰ ਸਿੰਘ ਚਬਰ ਦਾ ਸੂਹੀਆ ਸੀ। ਜਿਹੜੀ ਪੂਰੀ ਦੀ ਪੂਰੀ ਰਾਤ ਨੂੰ ਇਹਨਾਂ ਦੀ ਜਿਤਨੀ ਵੀ ਗੱਲ ਹੁੰਦੀ ਸੀ,

ਉਹ ਜਬਰ ਤੱਕ ਲਿਖ ਕੇ ਪਹੁੰਚਾਂਦਾ ਸੀ। ਭਾਈ ਅਵਤਾਰ ਸਿੰਘ ਨੇ ਕਰਤਾਰ ਸਿੰਘ ਨੂੰ ਕਿਹਾ ਕਿ ਤੁਸੀਂ ਤਾਂ ਫਿਰਦੇ ਹੋ ਮਹੰਤ ਨਰੈਣ ਦਾ ਦਾਸ ਦੇ ਨਾਲ ਸਮਝੌਤੇ ਲਈ ਪਰ ਉਹ ਤਾਂ ਤੁਹਾਡੀ ਮੌਤ ਦਾ ਬੰਦੋਬਸਤ ਕਰੀ ਬੈਠਾ ਹੈ। ਉਹਨਾਂ ਪੁੱਛਿਆ ਕਿ ਕੀ ਬੰਦੋਬਦਸ ਹੈ ? ਕਹਿੰਦਾ ਹੈ ਕਿ ਜਿਸ ਦਿਨ ਤੁਸੀਂ ਨਨਕਾਣਾ ਸਾਹਿਬ ਜਾ ਕੇ ਇਕੱਠ ਕਰਨਾ ਹੈ, ਉਸ ਦਿਨ ਮਹੰਤ ਨੇ ਸਟੇਜ ਦੇ ਉੱਤੇ ਬਦਮਾਸ਼ ਬਿਠਾਏ ਹੋਣੇ ਹਨ ਜਿਨ੍ਹਾਂ ਨੇ ਤੁਹਾਡੇ ਆਗੂਆਂ ਨੂੰ ਬੰਦੂਕਾਂ ਤੇ ਕ੍ਰਿਪਾਨਾਂ ਨਾਲ, ਛਵੀਆਂ ਤੇ ਕੁਹਾੜੀਆਂ ਨਾਲ ਖ਼ਤਮ ਕਰ ਦੇਣਾ ਹੈ।

ਕਰਤਾਰ ਸਿੰਘ ਚਬਰ ਨੇ ਸੁਣਿਆ, ਤੇ ਪੈਰਾਂ ਥਲਿਉਂ ਜ਼ਮੀਨ ਨਿਕਲ ਗਈ। ਹੁਣ ਇਹਨਾਂ ਤਿੰਨਾਂ ਬੰਦਿਆਂ ਨੇ ਇਕ ਫ਼ੈਸਲਾ ਕੀਤਾ। ਇਹਨਾਂ ਵਿਚ ਭਾਈ ਲਛਮਣ ਸਿੰਘ ਜੀ ਧਾਰੋਵਾਲ, ਭਾਈ ਬੂਟਾ ਸਿੰਘ ਜੀ ਲਾਇਲਪੁਰ, ਤੇ ਕਰਤਾਰ ਸਿੰਘ ਚਬਰ ਸਨ, ਕਹਿਣ ਲੱਗੇ ਮਹੰਤ ਕੀ ਸਾਡਾ ਕਰੇਗਾ। ਇਹਨਾਂ ਚਾਰ ਪੰਜ ਤੇ ਛੇ ਮਾਰਚ ਨੂੰ ਪੰਥਕ ਇਕੱਠ ਕਰਨਾ ਹੈ ਤੇ 19 ਤੇ 20 ਫ਼ਰਵਰੀ 1921 ਨੂੰ ਮਹੰਤ ਨੇ ਸਿੱਖ ਸਨਾਤਨ ਕਾਨਫ਼ੰਰਸ ਰੱਖੀ ਸੀ ਲਾਹੌਰ ਵਿਚ ਤੇ ਇਹਦਾ ਕਰਤਾ-ਧਰਤਾ ਸੀ ਕਰਤਾਰ ਸਿੰਘ ਬੇਦੀ। 19 ਫ਼ਰਵਰੀ ਨੂੰ ਮਹੰਤ ਨੇ ਲਾਹੌਰ ਹੋਣਾ ਹੈ ਤੇ 20 ਫ਼ਰਵਰੀ ਨੂੰ ਵੀ ਇਸਨੇ ਕਾਨਫ਼ੰਰਸ ਵਿਚ ਸ਼ਾਮਲ ਹੋਣਾ ਹੈ। ਆਪਾਂ ਇਕ ਕੰਮ ਕਰੀਏ, ਸ਼੍ਰੋਮਣੀ ਕਮੇਟੀ ਨੂੰ ਨਾ ਦੱਸੀਏ, ਕਿਉਂਕਿ ਇਹ ਘਟਨਾ ਸ਼ਿਵਪੁਰੇ ਨਨਕਾਣਾ ਸਾਹਿਬ ਦੀ ਹੈ। 1921 ਨੂੰ ਅੰਮ੍ਰਿਤ ਵੇਲੇ 5 ਵਜੇ ਪ੍ਰਵੇਸ਼ ਕੀਤਾ ਜਾਏ। ਨਰੈਣ ਦਾਸ ਨੇ ਲਾਹੌਰ ਹੋਣਾ ਹੈ ਤੇ ਆਪਾਂ ਉਸ ਥਾਂ 'ਤੇ ਕਬਜ਼ਾ ਕਰਕੇ ਗੁਰੂ ਦੀ ਗੁਰਮਤਿ ਬਹਾਲ ਕਰ ਦੇਵਾਂਗੇ। ਇਹਨਾਂ ਤਿੰਨਾਂ ਸੱਜਣਾਂ ਦਾ ਫ਼ੈਸਲਾ ਸੀ। ਭਾਈ ਲਛਮਣ ਸਿੰਘ ਨੂੰ ਕਿਹਾ ਗਿਆ ਸੀ, ਕਿ ਤੁਸੀਂ 19 ਫ਼ਰਵਰੀ ਰਾਤ ਨੂੰ ਆਪਣੇ ਪਿੰਡ ਧਾਰੋਵਾਲ ਤੋਂ ਚੱਲਣਾ ਹੈ ਅਤੇ ਤੁਸੀਂ ਆਪਣੇ ਜਥੇ ਨੂੰ ਲੈ ਕੇ ਕਰਤਾਰ ਸਿੰਘ ਚਬਰ ਦੇ ਕੋਲ ਪਹੁੰਚਣਾ ਹੈ। ਤੀਸਰੇ ਭਾਈ ਸਨ ਬੂਟਾ ਸਿੰਘ ਲਾਇਲਪੁਰ ਵਾਲੇ ਉਹਨਾਂ ਨੂੰ ਕਹਿ ਦਿੱਤਾ ਕਿ ਤੁਸੀਂ ਸਵੇਰੇ ਨਨਕਾਣਾ ਸਾਹਿਬ ਭਠਿਆਂ ਦੇ ਕੋਲ ਪੰਜ ਵਜੇ ਪਹੁੰਚ ਜਾਣਾ ਹੈ।

19 ਫ਼ਰਵਰੀ 1921 ਨੂੰ ਤਿੰਨਾਂ ਆਗੂਆਂ ਨੇ ਸਲਾਹ ਮਸ਼ਵਰਾ ਕਰ ਲਿਆ। ਭਾਈ ਲਛਮਣ ਸਿੰਘ ਦੇ ਚੇਹਰੇ 'ਤੇ ਲਾਲੀਆ ਚੜ੍ਹ ਗਈਆਂ, ਕਿ ਹੇ ਧੰਨ ਗੁਰੂ ਨਾਨਕ ! ਕਿਰਪਾ ਕਰਨ ਲੱਗਾ ਹੈ। ਮੈਨੂੰ ਸ਼ਹਾਦਤ ਦਾ ਗੱਫਾ ਜ਼ਰੂਰ ਮਿਲੇਗਾ। ਤੂੰ ਕਿਰਪਾ ਕਰੀਂ। ਮੈਂ ਆਪਣੇ ਖ਼ੂਨ ਦੇ ਨਾਲ ਤੇਰੇ ਘਰ ਨੂੰ ਧੋ ਕੇ ਤੇਰੇ ਘਰ ਨੂੰ ਅਜ਼ਾਦ ਕਰਾਵਾਂਗਾ। ਤਿੰਨੇ ਸੱਜਣ ਆਪਣੇ-ਆਪਣੇ ਟਿਕਾਣਿਆਂ 'ਤੇ ਵਾਪਸ ਆ ਗਏ। 19 ਫ਼ਰਵਰੀ ਦੀ ਤਰੀਕ ਮਿਥੀ ਗਈ। ਕਰਤਾਰ ਸਿੰਘ ਚਬਰ ਨੇ ਆਪਣਾ ਜੱਥਾ ਤਿਆਰ ਕਰ ਦਿੱਤਾ। ਭਾਈ ਬੂਟਾ ਸਿੰਘ ਜੀ ਨੇ ਆਪਣਾ ਜੱਥਾ ਤਿਆਰ ਕੀਤਾ। ਭਾਈ ਲਛਮਣ ਸਿੰਘ ਧਾਰੋਵਾਲ ਵਾਲਿਆਂ ਨੇ ਥਾਂ-ਥਾਂ 'ਤੇ ਜਿਹੜੇ ਪ੍ਰੇਮੀ ਸਜਣ ਸਨ, ਉਹਨਾਂ ਨੂੰ ਚਿੱਠੀਆਂ ਭੇਜ ਕੇ ਕਿਹਾ, ਕਿ ਸੱਜਣੋਂ ! ਆਉ ਨਨਕਾਣਾ ਸਾਹਿਬ ਦੀ ਧਰਤੀ 'ਤੇ ਗੁਰੂ ਘਰ ਦੇ ਬੂਹੇ ਸਦਾ ਲਈ ਆਪਾਂ ਖੋਲ੍ਹਣ ਜਾਣਾ ਹੈ। 19 ਫ਼ਰਵਰੀ ਨੂੰ ਰਾਤ ਨੂੰ ਆਪਾਂ ਤੁਰਾਂਗੇ ਤੇ 20 ਫ਼ਰਵਰੀ ਨੂੰ ਅੰਮ੍ਰਿਤ ਵੇਲੇ ਦਾ ਨਿਤਨੇਮ ਤੇ ਕੀਰਤਨ ਗੁਰੂ ਨਾਨਕ

ਸਾਹਿਬ ਦੇ ਜਨਮ ਅਸਥਾਨ 'ਤੇ ਕਰਾਂਗੇ।

ਗੁਰੂ ਦੇ ਸਿੱਖੋ ! ਜਿਹੜੇ ਭਾਈ ਲਛਮਣ ਸਿੰਘ ਨਾਲ ਸਿੰਘ ਤੁਰੇ ਹਨ, ਉਹਨਾਂ ਵਿਚੋਂ ਮੈਂ ਦੋ ਤਿੰਨ ਸਿੱਖਾਂ ਦਾ ਜ਼ਿਕਰ ਆਪ ਜੀ ਨਾਲ ਕਰਨਾ ਚਾਹੁੰਦਾ ਹਾਂ। ਇਹਨਾਂ ਸ਼ਹੀਦਾਂ ਵਿਚ ਇਕ ਸੀ ਭਾਈ ਮੰਗਲ ਸਿੰਘ ਕਿਰਪਾਨ ਬਹਾਦਰ, ਇਹਨਾਂ ਵਿਚੋਂ ਇਕ ਸੀ ਜਰਗ ਪਿੰਡ ਦਾ ਰਹਿਣ ਵਾਲਾ ਭਾਈ ਕੇਹਰ ਸਿੰਘ ਤੇ ਉਹਦਾ ਪੁੱਤਰ ਸੀ ਭਾਈ ਦਰਬਾਰਾ ਸਿੰਘ। ਦਰਬਾਰਾ ਸਿੰਘ ਦੀ ਉਮਰ ਅਜੇ ਬਿਲਕੁਲ ਥੋੜੀ ਸੀ। ਭਾਈ ਮੰਗਲ ਸਿੰਘ ਕ੍ਰਿਪਾਨ ਬਹਾਦਰ ਕੌਣ ਸੀ ? ਅਸਲ ਵਿਚ ਇਹ ਇਕ ਯਤੀਮ ਬੱਚਾ ਸੀ। ਇਕ ਵਾਰੀ ਇਕ ਦੀਵਾਨ ਸਜਿਆ। ਇਸ ਨੇ ਉੱਚੀ ਸਾਰੀ ਇਕ ਸ਼ਬਦ ਪੜ੍ਹਿਆ। ਅਵਾਜ਼ ਇਸ ਦੀ ਦਿਲ ਨੂੰ ਛੂਹਣ ਵਾਲੀ ਸੀ। ਇਹਦਾ ਸ਼ਬਦ ਸੁਣ ਕੇ ਸਾਰੇ ਭਾਵਨਾ ਵਿਚ ਇਕਾਗਰ ਹੋ ਕੇ ਟਿੱਕ ਗਏ। ਸ਼ਬਦ ਗਾਉਣ ਤੋਂ ਬਾਅਦ ਇਹ ਸਟੇਜ ਤੋਂ ਉਤਰਿਆ। ਲਛਮਣ ਸਿੰਘ ਧਾਰੋਵਾਲ ਨੇ ਇਸ ਬੱਚੇ ਨੂੰ ਆਪਣੇ ਕੋਲ ਬੁਲਾਇਆ ਤੇ ਸੀਨੇ ਨਾਲ ਲਾ ਕੇ ਕਹਿਣ ਲੱਗੇ ਬੇਟਾ ! ਤੇਰੇ ਮਾਂ ਬਾਪ ਕਿੰਨਿਆਂ ਭਾਗਾਂ ਵਾਲੇ ਹਨ, ਜਿੰਨ੍ਹਾਂ ਦੇ ਘਰ ਵਿਚ ਜਨਮ ਲੈ, ਤੂੰ ਬਾਬੇ ਨਾਨਕ ਦੇ ਸ਼ਬਦ ਸੰਗਤ ਨੂੰ ਸੁਣਾਉਂਦਾ ਹੈਂ। ਇਤਨੀ ਗੱਲ ਕਹਿਣ ਦੀ ਦੇਰ ਸੀ ਕਿ ਉਹ ਬੱਚਾ ਰੋ ਪਿਆ। ਭਾਈ ਲਛਮਣ ਸਿੰਘ ਕਹਿਣ ਲੱਗੇ ਕਿ ਮੈਂ ਤਾਂ ਤੈਨੂੰ ਕੁਝ ਕਿਹਾ ਨਹੀਂ, ਮੈਂ ਤੇ ਇਤਨਾ ਹੀ ਕਿਹਾ ਹੈ ਕਿ ਤੇਰੇ ਮਾਂ ਬਾਪ ਕਿੰਨੇ ਭਾਗਾਂ ਵਾਲੇ ਹਨ, ਤੂੰ ਰੋਇਆ ਕਿਉਂ ਹੈਂ ? ਉਸ ਨੇ ਕਿਹਾ ਕਿ ਅਸਲ ਵਿਚ ਮੈਂ ਯਤੀਮ ਹਾਂ। ਮੇਰੇ ਮਾਂ ਬਾਪ ਮਰ ਗਏ ਹਨ। ਮੈਂ ਸੰਗਤ ਵਿਚ ਸ਼ਬਦ ਪੜ੍ਹ ਕੇ ਆਪਣੀ ਰੋਟੀ ਪਿਆ ਚਲਾਉਂਦਾ ਹਾਂ। ਭਾਈ ਲਛਮਣ ਸਿੰਘ ਨੇ ਕਿਹਾ ਕਿ ਤੈਨੂੰ ਮਾਂ ਬਾਪ ਚਾਹੀਦਾ ਹੈ ਤੇ ਮੇਰੇ ਘਰ ਸੰਤਾਨ ਨਹੀਂ ਹੈ। ਮੈਂ ਗੁਰੂ ਦੀ ਹਜ਼ੂਰੀ ਵਿਚ ਕਹਿੰਦਾ ਹਾਂ ਕਿ ਅੱਜ ਤੋਂ ਬਾਅਦ ਤੂੰ ਮੇਰਾ ਪੁੱਤਰ ਹੋਇਆ, ਤੇ ਮੈਂ ਤੇਰਾ ਬਾਪ ਹਾਂ, ਚੱਲ ਤੂੰ ਮੇਰੇ ਘਰ। ਹੇ ਬਾਬਾ ! ਮੈਂ ਉਹਨਾਂ ਵਿਚੋਂ ਹਾਂ, ਜਿੰਨ੍ਹਾਂ ਨੂੰ ਲੋਕ ਨੀਚ ਜਾਤ ਦੇ ਕਹਿੰਦੇ ਹਨ। ਲਛਮਣ ਸਿੰਘ ਨੇ ਬੱਚੇ ਨੂੰ ਚੁੱਕ ਕੇ ਕਿਹਾ, ਮੇਰੇ ਲਾਲ ! ਮੇਰੇ ਗੁਰੂ ਨੇ ਕੋਈ ਵੀ ਜਾਤ-ਪਾਤ ਦੀ ਦੀਵਾਰ ਖੜੀ ਨਹੀਂ ਕੀਤੀ। ਮੈਂ ਤੈਨੂੰ ਤਾਲੀਮ ਦੇਵਾਂਗਾ। ਸੱਚ ਜਾਣੀ ਜਿਸ ਥਾਲੀ ਵਿਚ ਮੈਂ ਰੋਟੀ ਖਾਵਾਂਗਾ, ਉਸੇ ਥਾਲੀ ਵਿਚ ਤੂੰ ਰੋਟੀ ਖਾਏਂਗਾ।

ਭਾਈ ਲਛਮਣ ਸਿੰਘ ਦੀ ਸੁਪਤਨੀ ਦਾ ਨਾਮ ਸੀ ਬੀਬੀ ਇੰਦਰ ਕੌਰ। ਕਹਿਣ ਲੱਗੇ- ਦੇਖ ਭਾਗਾਂ-ਵਾਲੀਏ ! ਪੁੱਤਰ ਤਾਂ ਅਨੇਕਾਂ ਲੋਕਾਂ ਦੇ ਘਰ ਹਨ ਪਰ ਇਹੋ ਜਿਹਾ ਨਹੀਂ ਮਿਲਣਾ ਜਿਹੜਾ ਇਸ ਉਮਰ ਵਿਚ ਬਾਬਾ ਨਾਨਕ ਦੀ ਬਾਣੀ ਬੜੇ ਪਿਆਰ ਨਾਲ ਗਾਉਂਦਾ ਹੈ। ਆਪਣੇ ਹੱਥੀਂ ਉਹਨੂੰ ਪਾਲਿਆ, ਤਾਲੀਮ ਦਿੱਤੀ। ਇਸੇ ਭਾਈ ਮੰਗਲ ਸਿੰਘ ਨੇ ਆਪਣੇ ਪੁੱਤਰ ਨੂੰ ਫ਼ੌਜ ਵਿਚ ਭਰਤੀ ਕਰਵਾ ਦਿੱਤਾ। ਇਹ ਰਹਿਤ ਵਿਚ ਏਨਾ ਦ੍ਰਿੜ੍ਹ ਸੀ ਕਿ ਫ਼ੌਜ ਵਿਚ ਨੌਕਰੀ ਕਰਦਿਆਂ ਇਸਨੇ ਕ੍ਰਿਪਾਨ ਬਸਤਰਾਂ ਤੋਂ ਥੱਲੇ ਪਾਈ। ਇਕ ਦਿਨ ਅੰਗਰੇਜ਼ ਨੂੰ ਪਤਾ ਲੱਗਾ ਤਾਂ ਉਹਦੀ ਪੇਸ਼ੀ ਹੋ ਗਈ। ਭਾਈ ਮੰਗਲ ਸਿੰਘ ਨੂੰ ਕਹਿਣ ਲੱਗਾ ਕਿ ਤੈਨੂੰ ਕ੍ਰਿਪਾਨ ਉਤਾਰਨੀ ਪਵੇਗੀ। ਭਾਈ ਮੰਗਲ ਸਿੰਘ ਕਹਿੰਦੇ ਹਨ ਕਿ ਕਕਾਰਾਂ ਦਾ ਸੰਬੰਧ ਮੇਰੇ ਸਵਾਸਾਂ

ਨਾਲ ਹੈ। ਜਿੰਨੀ ਦੇਰ ਤੱਕ ਮੇਰੇ ਸਵਾਸ ਹਨ, ਮੈਂ ਕ੍ਰਿਪਾਨ ਨੂੰ, ਕੇਸਾਂ ਨੂੰ, ਕੜੇ, ਕੰਘੇ ਤੇ ਕਛਹਿਰੇ ਨੂੰ ਆਪਣੇ ਸਰੀਰ ਤੋਂ ਵੱਖ ਨਹੀਂ ਕਰ ਸਕਦਾ। ਇਹ ਮੇਰੇ ਸਰੀਰ ਦਾ ਅਟੁੱਟ ਅੰਗ ਹਨ। ਉਸ ਅੰਗਰੇਜ਼ ਨੇ ਕਿਹਾ ਕਿ ਗ੍ਰੰਥੀ ਦੇ ਕੋਲੋਂ ਪੁੱਛਦੇ ਹਾਂ ਕਿ ਕੀ ਇਹ ਤੁਹਾਡੇ ਧਰਮ ਦਾ ਅਟੁੱਟ ਅੰਗ ਹਨ ? ਗ੍ਰੰਥੀ ਸਾਹਿਬ ਕਹਿ ਦੇਣ ਤਾਂ ਸਾਨੂੰ ਸਵੀਕਾਰ ਹੈ। ਗ੍ਰੰਥੀ ਨੂੰ ਪੁੱਛਿਆ ਗ੍ਰੰਥੀ ਸੀ ਅਸਲ ਵਿਚ ਅੰਗਰੇਜ਼ਾਂ ਦਾ ਪਿਠੂ। ਕਹਿਣ ਲੱਗਾ ਨਹੀਂ ਇਹ ਐਵੇਂ ਦਾਹਵਾ ਕਰੀ ਜਾਂਦਾ ਹੈ। ਕੋਈ ਸਾਡੇ ਅੰਦਰ ਇਹ ਪਾਬੰਧੀ ਨਹੀਂ ਕ੍ਰਿਪਾਨ ਪਾਉਣ ਦੀ। ਉਸ ਵੇਲੇ ਭਾਈ ਮੰਗਲ ਸਿੰਘ ਨੂੰ ਛੇ ਮਹੀਨੇ ਦੀ ਕੈਦ ਹੋਈ। ਨੌਕਰੀ ਤੋਂ ਇੰਨ੍ਹਾਂ ਨੂੰ ਸਸਪੈਂਡ ਕਰ ਦਿੱਤਾ ਗਿਆ। ਛੇ ਮਹੀਨੇ ਦੀ ਕੈਦ ਕੱਟ ਕੇ ਆਇਆ, ਤਾਂ ਸਿੱਖ ਜਗਤ ਨੇ ਭਾਈ ਮੰਗਲ ਸਿੰਘ ਨੂੰ ਕ੍ਰਿਪਾਨ ਬਹਾਦਰ ਦਾ ਖ਼ਿਤਾਬ ਦਿੱਤਾ। ਭਾਈ ਲਛਮਣ ਸਿੰਘ ਨੇ ਆਪਣੀ ਹੱਥੀਂ ਇਸ ਮੰਗਲ ਸਿੰਘ ਦੀ ਸ਼ਾਦੀ ਕੀਤੀ। ਅੰਮ੍ਰਿਤ ਵੇਲੇ ਦੀਵਾਨ ਸੱਜੇ। ਅਨੰਦ ਕਾਰਜ ਹੋਇਆ ਹੈ।

ਗੁਰੂ ਕੇ ਸਿੱਖੋ ! ਜਿਸ ਦਿਨ ਨਨਕਾਣਾ ਸਾਹਿਬ ਸ਼ਹੀਦੀ ਜਥਾ ਤੁਰਨਾ ਹੈ, ਉਸ ਦਿਨ ਭਾਈ ਮੰਗਲ ਸਿੰਘ ਆਪਣਾ ਮੁਕਲਾਵਾ ਲੈ ਕੇ ਘਰ ਆਏ ਸਨ। ਘਰਵਾਲੀ ਇਹਦੇ ਨਾਲ, ਸੱਸ ਸੌਹਰਾ ਇਸਦੇ ਨਾਲ ਆਏ। ਆਉਂਦਿਆਂ ਪਤਾ ਲੱਗਾ ਕਿ ਮੇਰੇ ਧਰਮ ਦੇ ਬਾਪੂ ਲਛਮਣ ਸਿੰਘ ਕੇਸੀ ਇਸ਼ਨਾਨ ਕਰਕੇ ਬੈਠੇ ਹਨ। ਇਹ ਘਟਨਾ 19 ਫ਼ਰਵਰੀ ਸ਼ਾਮ ਦੀ ਹੈ। ਭਾਈ ਮੰਗਲ ਸਿੰਘ ਨੇ ਫ਼ਤਿਹ ਬੁਲਾਈ। ਨੂੰਹ ਨੇ ਆਕੇ ਚਰਨਾਂ ਨੂੰ ਹੱਥ ਲਾਇਆ। ਪੁੱਛਦਾ ਹੈ, ਬੇਬੇ ! ਬਾਪੂ ਜੀ ਨੇ ਅੱਜ ਕੇਸੀ ਇਸ਼ਨਾਨ ਇਸ ਵੇਲੇ ਕਿਉਂ ਕੀਤਾ ਹੈ ? ਭਾਈ ਲਛਮਣ ਸਿੰਘ ਨੇ ਆਖਿਆ, ਪੁੱਤਰ ! ਭਾਈ ਹਜ਼ਾਰਾ ਸਿੰਘ ਦੇ ਭੋਗ 'ਤੇ ਅਰਦਾਸ ਕੀਤੀ ਸੀ, ਉਹ ਅਰਦਾਸ ਮੇਰੀ ਗੁਰੂ ਨਾਨਕ ਸਾਹਿਬ ਨੇ ਸੁਣ ਲਈ ਹੈ। ਬੇਟਾ, ਨਨਕਾਣਾ ਸਾਹਿਬ ਜੱਥਾ ਜਾ ਰਿਹਾ ਹੈ। ਕੱਲ ਸਵੇਰੇ ਅੰਮ੍ਰਿਤ ਵੇਲੇ, ਜਿਥੇ ਕੰਜਰੀਆਂ ਦੇ ਨਾਚ ਮਹੰਤ ਨੇ ਕਰਾਏ ਹਨ, ਉਥੇ ਗੁਰੂ ਨਾਨਕ ਸਾਹਿਬ ਦੀ ਆਸਾ ਦੀ ਵਾਰ ਦਾ ਕੀਰਤਨ ਹੋਏਗਾ। ਅਸੀਂ ਸ਼ਾਮ ਨੂੰ ਤੁਰਨਾ ਹੈ। ਕ੍ਰਿਪਾਨ ਬਹਾਦਰ ਮੰਗਲ ਸਿੰਘ ਨੇ ਹੱਥ ਜੋੜ ਕੇ ਕਿਹਾ ਪਿਤਾ ਜੀ ! ਜੇ ਮੈਨੂੰ ਆਪਣੇ ਸੀਨੇ ਨਾਲ ਲਾ ਕੇ ਪੁੱਤਰ ਬਣਾਇਆ ਜੇ ਤਾਂ ਤੁਹਾਡੇ ਚਰਨਾਂ ਵਿਚ ਬੇਨਤੀ ਹੈ ਕਿ ਹੁਣ ਤੁਸੀਂ ਮੈਨੂੰ ਵਿਛੋੜੋ ਨਾ, ਇਸ ਜੱਥੇ ਨਾਲ ਮੈਨੂੰ ਵੀ ਲੈ ਚੱਲੋ।

ਦੇਖੋ ਹੁਣ ਸਿੱਖ ਦੇ ਅੰਦਰ ਦੇ ਜਜ਼ਬਾਤ। ਮੁਕਲਾਵਾ ਲੈ ਕੇ ਆਇਆ ਹੈ, ਸੱਸ ਸੌਹਰਾ ਘਰ ਬੈਠੇ ਹਨ। ਉਹਨਾਂ ਨੇ ਮੰਗਲ ਸਿੰਘ ਨੂੰ ਰੋਕਿਆ ਤੇ ਕਹਿੰਦੇ ਹਨ ਕਿ ਦੇਖ ਅਸੀਂ ਆਪਣੀ ਧੀ ਤੇਰੇ ਲੜ ਲਾਈ ਹੈ। ਭਾਈ ਮੰਗਲ ਸਿੰਘ ਨੇ ਕਿਹਾ ਤੁਸੀਂ ਕੇਵਲ ਆਪਣੀ ਧੀ ਮੇਰੇ ਲੜ ਲਾਈ ਹੈ ਤੇ ਸੱਚ ਜਾਣਿਓ, ਇਸ ਧਰਮ ਦੇ ਬਾਪੂ ਨੇ ਮੈਨੂੰ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ ਹੈ। ਜਿਥੇ ਬਾਪੂ ਜਾਏਗਾ, ਉਥੇ ਮੈਂ ਜਾਵਾਂਗਾ। ਉਸੇ ਵੇਲੇ ਉਹਦੀ ਘਰ ਵਾਲੀ ਆਈ ਤੇ ਆਪਣੇ ਬਾਪ ਨੂੰ ਰੋਕ ਕੇ ਕਹਿੰਦੀ ਹੈ, ਕਿ ਚੇਤੇ ਰੱਖੋ, ਮੈਂ ਹੁਣ ਇਹਨਾਂ ਦੇ ਲੜ ਲੱਗੀ ਹਾਂ, ਜਿਥੇ ਇਹ ਸ਼ਹਾਦਤ ਦਾ ਜਾਮ ਪੀਣਗੇ, ਜਿਥੇ ਸੱਸ ਸੌਹਰੇ ਨੇ ਜਾਣਾ ਹੈ, ਜਿਥੇ ਪਤੀ ਨੇ ਜਾਣਾ ਹੈ, ਮੈਂ ਵੀ ਉਥੇ ਜਾਵਾਂਗੀ। ਕੁਝ ਦਿਨ ਪਹਿਲਾਂ ਭਾਈ ਲਛਮਣ ਸਿੰਘ ਨੇ ਭਾਈ ਮੰਗਲ

ਸਿੰਘ ਨੂੰ ਬਰਾਤ ਤੁਰਨ ਤੋਂ ਪਹਿਲਾਂ ਇਸ਼ਨਾਨ ਕਰਾਇਆ ਸੀ। ਅੱਜ ਧਰਮ ਦਾ ਬਾਪੂ ਉਹਨਾਂ ਭਾਂਡਿਆਂ ਵਿਚ ਪਾਣੀ ਪਾ ਕੇ ਇਸ਼ਨਾਨ ਪਿਆ ਕਰਾਉਂਦਾ ਹੈ, ਜਿਸ ਵਿਚ ਕੁਝ ਸਮਾਂ ਪਹਿਲਾਂ ਭਾਈ ਲਛਮਣ ਸਿੰਘ ਨੇ ਇਸ਼ਨਾਨ ਕੀਤਾ ਕਿ ਸਵੇਰੇ ਅੰਮ੍ਰਿਤ-ਵੇਲੇ ਜਾਣਾ ਹੈ, ਇਸ਼ਨਾਨ ਆਪਾਂ ਹੁਣੇ ਕਰ ਲਈਏ। ਪਿਉ ਪੁੱਤਰ ਤਿਆਰ ਹੋਏ ਹਨ। ਭਾਈ ਲਛਮਣ ਸਿੰਘ ਦੀ ਘਰਵਾਲੀ ਬੀਬੀ ਇੰਦਰ ਕੌਰ ਵੀ ਤਿਆਰ ਹੋਈ ਹੈ।

ਅੱਜ ਭਾਈ ਲਛਮਣ ਸਿੰਘ ਦੇ ਚੇਹਰੇ 'ਤੇ ਖਿੜਾਉ ਸੀ। ਉਸ ਦਾ ਰੋਜ਼ ਅੰਦਰ ਕਹਿੰਦਾ ਸੀ ਕਿ-

*ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥*
*ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ॥*

(ਅੰਗ ੧੩੬੭)

ਇਸ ਦੇ ਅੰਦਰ ਇਕ ਚਾਅ ਸੀ। ਜਿਹੜੀ ਸਦ ਬਾਬੇ ਨਾਨਕ ਨੇ ਬਾਣੀ ਵਿਚ ਦਿੱਤੀ ਕਿ-

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥*

(ਅੰਗ ੧੪੧੨)

ਇਹਦੇ ਅੰਦਰ ਇਕ ਚਾਅ ਸੀ, ਜੋ ਬਾਬਾ ਜੀ ਨੇ ਕਿਹਾ ਸੀ-

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥*

(ਅੰਗ ੧੧੦੫)

ਇਧਰ ਇਹ ਦੋਨੋਂ ਪਿਉ ਪੁੱਤਰ ਤਿਆਰ ਹੋਏ ਹਨ। ਮੈਂ ਇਕ ਹੋਰ ਘਟਨਾ ਸਾਂਝੀ ਕਰਨੀ ਚਾਹੁੰਦਾ ਹਾਂ। ਇਹ ਮੇਰੇ ਗੁਰੂ ਕੇ ਸਿੱਖਾਂ ਦੇ ਇਤਿਹਾਸ ਦੇ ਪਤਰੇ ਹਨ। ਇਸ ਇਤਿਹਾਸ ਨੂੰ ਸੁਣ ਕੇ ਸਾਡੀ ਕੌਮ ਦਾ ਭਵਿੱਖ ਉਜਲਾ ਹੋ ਸਕਦਾ ਹੈ।

ਜਰਗ ਪਿੰਡ ਦਾ ਰਹਿਣ ਵਾਲਾ ਭਾਈ ਕੇਹਰ ਸਿੰਘ ਤੇ ਇਸਦਾ ਛੋਟਾ ਜਿਹਾ ਬੱਚਾ ਉਸਦਾ ਨਾਮ ਸੀ ਭਾਈ ਦਰਬਾਰਾ ਸਿੰਘ। ਭਾਈ ਕੇਹਰ ਸਿੰਘ ਵੀ ਜੱਥੇ ਵਿਚ ਗਏ ਹਨ। ਉਹਨਾਂ ਨੇ ਸ਼ਾਮ ਵੇਲੇ ਇਸ਼ਨਾਨ ਕੀਤਾ। ਪਹਿਲਾਂ ਇਹ ਫ਼ੌਜ ਵਿਚ ਸਨ। ਕਹਿੰਦੇ ਹਨ ਫ਼ੌਜ ਵਿਚ ਗਿਆ ਭਾਈ ਕੇਹਰ ਸਿੰਘ, ਇਕ ਵਾਰੀ ਸ਼ੇਰ ਦਾ ਸ਼ਿਕਾਰ ਖੇਡਣ ਚਲਾ ਗਿਆ ਅੰਗਰੇਜ਼ ਨਾਲ। ਸ਼ੇਰ ਦਹਾੜਿਆ। ਅੰਗਰੇਜ਼ ਤਾਂ ਦੌੜ ਕੇ ਰੁੱਖ ਦੇ ਉੱਤੇ ਚੜ੍ਹ ਗਿਆ ਤੇ ਭਾਈ ਕੇਹਰ ਸਿੰਘ ਨੂੰ ਅੰਗਰੇਜ਼ ਕਹਿੰਦਾ ਹੈ ਕਿ ਤੂੰ ਵੀ ਵਾਪਿਸ ਆ ਜਾ ਪਰ ਭਾਈ ਕੇਹਰ ਸਿੰਘ ਕਹਿੰਦਾ ਹੈ, ਨਹੀਂ ਜਨਾਬ, ਅਸਲ ਵਿਚ ਸ਼ੇਰ ਦਾ ਸ਼ੇਰ ਨਾਲ ਮੁਕਾਬਲਾ ਹੋਣ ਲੱਗਾ ਹੈ। ਤੁਸੀਂ ਰੁੱਖ

'ਤੇ ਚੜ੍ਹ ਕੇ ਦੇਖਿਉ ਕਿ ਜੰਗਲ ਦੇ ਰਾਜੇ ਨੂੰ ਗੁਰੂ ਗੋਬਿੰਦ ਸਿੰਘ ਦਾ ਸ਼ੇਰ ਕਿਵੇਂ ਖ਼ਤਮ ਕਰਦਾ ਹੈ। ਸ਼ੇਰ ਨੇ ਪੰਜਾ ਚੁੱਕਿਆ, ਦਹਾੜ ਕੇ ਭਾਈ ਕੇਹਰ ਸਿੰਘ ਵੱਲ ਆਇਆ। ਅੰਗਰੇਜ਼ ਨੇ ਕਿਹਾ ਬੰਦੂਕ ਨਾਲ ਵਾਰ ਕਰ। ਕਹਿੰਦਾ ਹੈ ਨਹੀਂ, ਇਸਦੇ ਪੰਜੇ ਵੀ ਤਿੱਖੇ ਹਨ। ਮੈਂ ਉਹ ਸ਼ਸਤਰ ਵਰਤਾਂਗਾ ਜਿਹੜਾ ਇਹ ਵਰਤਣ ਲੱਗਾ ਹੈ। ਤਿੱਖਾ ਨੇਜ਼ਾ ਲਿਆ। ਦਹਾੜਦੇ ਹੋਏ ਸ਼ੇਰ ਦੇ ਮੂੰਹ ਵਿਚ ਨੇਜ਼ਾ ਮਾਰਿਆ ਤੇ ਧੌਲਿਉਂ ਧਰਤੀ ਵਾਲੇ ਪਾਸੇ ਨੇਜ਼ੇ ਨੂੰ ਝੁਕਾ ਦਿੱਤਾ। ਦੇਖਦਿਆਂ ਦੇਖਦਿਆਂ ਉਥੇ ਸ਼ੇਰ ਦੀ ਮੌਤ ਹੋ ਗਈ। ਜਦੋਂ ਸ਼ੇਰ ਮਰਿਆ ਤਾਂ ਕੇਹਰ ਸਿੰਘ ਨੂੰ ਸ਼ਾਬਾਸ਼ ਦਿੱਤੀ ਗਈ।

ਭਾਈ ਕੇਹਰ ਸਿੰਘ ਰਿਟਾਇਰ ਹੋ ਕੇ ਘਰ ਆ ਗਏ। ਇਹਨਾਂ ਦਾ ਪੁੱਤਰ ਸੀ ਦਰਬਾਰਾ ਸਿੰਘ। ਜਦੋਂ ਇਹਨਾਂ ਦਾ ਬੱਚਾ ਅਜੇ 21 ਦਿਨ ਦਾ ਸੀ ਤਾਂ ਭਾਈ ਕੇਹਰ ਸਿੰਘ ਦੀ ਘਰਵਾਲੀ ਚਲਾਣਾ ਕਰ ਗਈ। ਇਹਨਾਂ ਦੀ ਮਾਂ ਨੇ ਆਪਣੇ ਪੋਤੇ ਨੂੰ ਪਾਲਿਆ ਤੇ ਕਹਿੰਦੇ ਹਨ ਰਾਤ ਵੇਲੇ ਭਾਈ ਦਰਬਾਰਾ ਸਿੰਘ ਮਾਂ ਦੀ ਮੌਤ ਤੋਂ ਬਾਅਦ ਜਦੋਂ ਰੋਂਦਾ ਸੀ ਤਾਂ ਦਾਦੀ ਰੂੰ ਲੈ ਕੇ ਉਸਨੂੰ ਦੁੱਧ ਵਿਚ ਭਿਉਂ ਭਿਉਂ ਕੇ ਰੂੰ ਦੀਆਂ ਵੱਟੀਆਂ ਵੱਟ ਕੇ ਆਪਣੇ ਪੋਤੇ ਦੇ ਮੂੰਹ ਵਿਚ ਦੁੱਧ ਪਾਉਂਦੀ ਸੀ। ਸਮੇਂ ਦੇ ਨਾਲ ਇਸ ਬੱਚੇ ਦੀ ਆਰਬਲਾ ਵੱਧਣ ਲੱਗੀ। ਅੱਜ ਜੱਥਾ ਜਾਣ ਲੱਗਿਆ ਹੈ ਤੇ ਉਮਰ ਇਸਦੀ ਤਕਰੀਬਨ ਕੋਈ ਨੌਂ ਸਾਲ ਕਹਿੰਦਾ ਹੈ। ਆਮ ਤੌਰ 'ਤੇ ਮੰਨਿਆ ਜਾਂਦਾ ਹੈ ਕਿ ਇਹ ਕਰੀਬ 6 ਤੇ 7 ਸਾਲ ਦੇ ਦਰਮਿਆਨ ਸੀ। ਜਦੋਂ ਤਿਆਰ ਹੋਇਆ ਤਾਂ ਉਸਦੇ ਪਿਤਾ ਨੇ ਇਸ਼ਨਾਨ ਕੀਤਾ ਤੇ ਇਸਦੇ ਆਉਂਦਿਆਂ ਸਾਰ ਸ਼ਬਦ ਸਨ— ਬੇਬੇ, ਅੱਜ ਬਾਪੂ ਕਿਉਂ ਇਸ ਵੇਲੇ ਨਹਾਉਂਦਾ ਪਿਆ ਹੈ, ਇਹ ਤਾਂ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਦਾ ਹੈ ? ਬੇਬੇ ਕਹਿਣ ਲੱਗੀ, ਬੇਟਾ ! ਤੇਰੇ ਬਾਪੂ ਨਨਕਾਣਾ ਸਾਹਿਬ ਚੱਲੇ ਹਨ। ਜਿੱਥੇ ਭਾਈ ਕੇਹਰ ਸਿੰਘ ਬਸਤਰ ਪਾਉਂਦਾ ਸੀ, ਕੋਲ ਜਾ ਕੇ ਬਾਂਹ ਫੜ ਕੇ ਕਹਿੰਦਾ ਹੈ, ਬਾਪੂ ! ਤੂੰ ਨਨਕਾਣਾ ਸਾਹਿਬ ਚੱਲਿਆ ਹੈਂ, ਮੈਨੂੰ ਵੀ ਨਾਲ ਲੈ ਚੱਲ। ਕਹਿਣ ਲੱਗਾ ਨਹੀਂ ਪੁੱਤਰ, ਉਥੇ ਗੋਲੀ ਚੱਲ ਜਾਏਗੀ, ਉਥੇ ਸ਼ਹੀਦ ਹੋਣਾ ਪੈ ਸਕਦਾ ਹੈ ਤੇ ਅੱਗੋਂ ਉਸ ਬੱਚੇ ਦਾ ਉੱਤਰ ਸੀ ਕਿ ਜੇ ਤੁਸੀਂ ਸ਼ਹੀਦ ਹੋਣਾ ਹੈ ਤਾਂ ਕੀ ਮੈਂ ਸ਼ਹਾਦਤ ਦਾ ਜਾਮ ਨਹੀਂ ਪੀ ਸਕਦਾ ? ਉੱਤਰ ਸੀ ਕਿ ਬੇਟਾ, ਤੇਰੀ ਉਮਰ ਅਜੇ ਨਹੀਂ। ਅੱਗੋਂ ਕਹਿੰਦਾ ਹੈ, ਬਾਪੂ ! ਆਪੇ ਹੀ ਤਾਂ ਰਾਤ ਨੂੰ ਸੁਣਾਉਂਦਾ ਹੈਂ ਕਿ ਜਿਸ ਦਿਨ ਬਾਬਾ ਫ਼ਤਹਿ ਸਿੰਘ ਸ਼ਹੀਦ ਹੋਏ ਹਨ, ਉਹਨਾਂ ਦੀ ਉਮਰ ਵੀ ਇੰਨੀ ਕੁ ਸੀ ਜਿੰਨੀ ਕੁ ਮੇਰੀ ਹੈ। ਆਖ਼ਿਰ ਮੈਂ ਵੀ ਤਾਂ ਉਸੇ ਗੁਰੂ ਗੋਬਿੰਦ ਸਿੰਘ ਦਾ ਲਾਲ ਹਾਂ। ਜੇ ਉਹ ਸ਼ਹੀਦ ਹੋ ਸਕਦੇ ਹਨ ਤਾਂ ਕੀ ਮੈਂ ਸ਼ਹੀਦ ਨਹੀਂ ਹੋ ਸਕਦਾ।

ਅਸਲ ਵਿਚ ਬੱਚਾ ਸਾਡੀ ਨਜ਼ਰ ਵਿਚ ਸੀ। ਉਸਦੇ ਅੰਦਰ ਉਹ ਜਜ਼ਬਾਤ ਪਏ ਬੋਲਦੇ ਸਨ ਜਿਨ੍ਹਾਂ ਨੇ ਉਸਦੇ ਮੂੰਹ ਨਾਲ ਸ਼ਹਾਦਤ ਦਾ ਬਾਟਾ ਲਾਉਣਾ ਸੀ। ਬੱਚੇ ਨੇ ਜ਼ਿੱਦ ਕੀਤੀ ਤਾਂ ਦਾਦੀ ਨੇ ਇਸ਼ਨਾਨ ਕਰਾ ਦਿੱਤਾ। ਕੇਸਾਂ ਦਾ ਉਸਨੇ ਜੂੜਾ ਬੰਨ੍ਹ ਦਿੱਤਾ। ਸੋਹਣੀ ਦਸਤਾਰ ਸਿਰ 'ਤੇ ਸਜਾਈ। ਚੂੜੀਦਾਰ ਪਜਾਮਾ, ਤਿੱਲੇ ਵਾਲੀ ਜੁੱਤੀ ਪਾਈ ਤੇ ਜਦੋਂ ਭਾਈ ਸਾਹਿਬ ਭਾਈ ਕੇਹਰ ਸਿੰਘ ਚੱਲਣ ਲੱਗੇ ਤਾਂ ਕਹਿੰਦੇ ਹਨ ਮਾਂ ! ਇਕ ਕ੍ਰਿਪਾ ਕਰ, ਅੱਜ ਮੇਰੇ ਸਿਰ

'ਤੇ ਆਪਣਾ ਹੱਥ ਰੱਖ ਕੇ ਅਸੀਸ ਦੇ ਕਿ ਬਾਬਾ ਨਾਨਕਾ ! ਮੈਂ ਤੇਰੇ ਦਰਬਾਰ ਵਿਚ ਆਇਆ ਹਾਂ, ਕ੍ਰਿਪਾ ਕਰੀਂ, ਤਨ ਦਾ ਟੁੱਕੜਾ-ਟੁੱਕੜਾ ਹੋ ਜਾਏ, ਬੂੰਦ-ਬੂੰਦ ਸਰੀਰ ਦਾ ਖ਼ੂਨ ਨਿਕਲ ਕੇ ਧਰਤੀ 'ਤੇ ਵਹਿ ਜਾਏ ਪਰ ਮੇਹਰ ਕਰੀਂ, ਮੈਂ ਤੇਰੇ ਦਰ ਨੂੰ ਆਜ਼ਾਦ ਕਰਾ ਸਕਾਂ। ਜਦੋਂ ਮਾਂ ਸਿਰ 'ਤੇ ਹੱਥ ਰੱਖਣ ਲੱਗੀ ਤਾਂ ਤਵਾਰੀਖ਼ ਲਿਖਣ ਵਾਲੇ ਕਹਿੰਦੇ ਹਨ ਕਿ ਭਾਈ ਕੇਹਰ ਸਿੰਘ ਦਾ ਕੱਦ ਉੱਚਾ ਸੀ ਤੇ ਮਾਂ ਦਾ ਕੱਦ ਥੋੜਾ ਸੀ। ਪੋਤੇ ਨੇ ਦੌੜ ਕੇ ਕਿਹਾ, ਬੇਬੇ ! ਰੁੱਕ ਮੈਂ ਪੀੜੀ ਲੈ ਕੇ ਆਉਂਦਾ ਹਾਂ, ਤੂੰ ਪੀੜੀ 'ਤੇ ਖਲੋ ਕੇ ਬਾਪੂ ਨੂੰ ਅਸੀਸ ਦੇ ਤੇ ਮੈਨੂੰ ਘੁੱਟ ਕੇ ਆਪਣੇ ਸੀਨੇ ਨਾਲ ਲਾ, ਮੈਂ ਵੀ ਆਪਣੇ ਬਾਪੂ ਨਾਲ ਸ਼ਹੀਦ ਹੋਣ ਚੱਲਿਆ ਹਾਂ। ਪਹਿਲਾਂ ਦਾਦੀ ਨੇ ਪੋਤੇ ਦੀ ਪੀੜੀ ਲਿਆਉਂਦੀ ਹੋਈ 'ਤੇ ਪੈਰ ਰੱਖੇ। ਉੱਪਰ ਖਲੋ ਕੇ ਪੁੱਤਰ ਦੇ ਸਿਰ 'ਤੇ ਹੱਥ ਰੱਖਿਆ ਤੇ ਤੁਰਨ ਲੱਗਿਆਂ ਸ਼ਬਦ ਕਹੇ ਸਨ - ਸ਼ੇਰਾਂ ਦੇ ਸ਼ਿਕਾਰ ਕਰਨ ਵਾਲੇ ਮੇਰੇ ਲਾਲ ! ਗੁਰੂ ਨਾਨਕ ਸਾਹਿਬ ਤੇਰੇ ਸਿਦਕ ਨੂੰ ਭਾਗ ਲਾਏ। ਪੋਤੇ ਨੂੰ ਚੁੱਕਿਆ ਤੇ ਘੁੱਟ ਕੇ ਸੀਨੇ ਨਾਲ ਲਾ ਕੇ ਕਿਹਾ, ਪੁੱਤਰ ! ਵੇਖ ਬਾਪੂ ਵਲ। ਦੇਖੀਂ ਤੂੰ ਥੱਕ ਜਾਣਾ ਹੈ। ਅਜੇ ਵੀ ਘਰ ਰਹਿ ਪਉ। ਕਹਿੰਦਾ ਨਹੀਂ ਬੇਬੇ, ਮੈਂ ਸਾਰੇ ਰਸਤੇ ਤੁਰਦਾ ਜਾਵਾਂਗਾ। ਕਹਿਣ ਲੱਗੀ ਥੱਕੇਂਗਾ ਨਹੀਂ ? ਕਹਿਣ ਲੱਗਾ ਬਾਪੂ ਸਾਖੀਆਂ ਸੁਣਾਏਗਾ, ਸਾਖੀਆਂ ਸੁਣਾਦਿਆਂ ਕਦੀ ਥੱਕੀਦਾ ਨਹੀਂ ਹੁੰਦਾ। ਦੋਨੋਂ ਪੁੱਤਰ ਤੇ ਪੋਤੇ ਨੂੰ ਮਾਈ ਨੇ ਦਹੀਂ ਨਾਲ ਇਸ਼ਨਾਨ ਕਰਵਾ ਕੇ ਸੋਹਣੇ ਕੱਪੜੇ ਪਾ ਕੇ ਤੋਰਿਆ। ਬੁਢੜੀ ਮਾਂ ਆਪਣੇ ਪੁੱਤਰ ਪੋਤਰੇ ਨੂੰ ਘਰੋਂ ਵਿਦਿਆ ਕਰ ਆਈ। ਦੇਖਿਆ ਕਿ ਪੋਤੇ ਨੇ ਪੁੱਤਰ ਦੀ ਉਂਗਲੀ ਫੜੀ ਹੈ। ਚਾਉ-ਚਾਈਂ ਦੌੜਦਾ ਹੋਇਆ ਆਪਣੇ ਪਿਤਾ ਦੇ ਨਾਲ ਇਹ ਵੀ ਤੁਰ ਪਿਆ ਹੈ।

ਗੁਰੂ ਕੇ ਸਿੱਖੋ ! ਉੱਧਰੋਂ ਪਤਾ ਲੱਗ ਗਿਆ ਸ਼੍ਰੋਮਣੀ ਕਮੇਟੀ ਨੂੰ। ਜਦੋਂ ਸ਼੍ਰੋਮਣੀ ਕਮੇਟੀ ਨੂੰ ਪਤਾ ਲੱਗਾ ਤਾਂ ਇਕ ਸਿੱਖ ਹੋਏ ਹਨ ਭਾਈ ਦਲੀਪ ਸਿੰਘ ਜੀ ਸਾਹੋਵਾਲ। ਉਹਨਾਂ ਨੂੰ ਇਕ ਚਿੱਠੀ ਲਿਖਕੇ ਭੇਜਿਆ ਕਿ ਕਰਤਾਰ ਸਿੰਘ ਚੱਬਰ ਨੂੰ ਕਹਿ ਦਿਉ ਕਿ ਕੋਈ ਵੀ ਜੱਥਾ ਲੈ ਕੇ ਨਨਕਾਣਾ ਸਾਹਿਬ ਨਾ ਜਾਏ, ਕਿਉਂਕਿ ਨਰਾਇਣੂ ਮਹੰਤ ਦਾ ਕੋਈ ਪਤਾ ਨਹੀਂ। ਉਸਨੇ ਬਦਮਾਸ਼ ਇਕੱਠੇ ਕੀਤੇ ਹਨ, ਪਤਾ ਨਹੀਂ ਉਸਨੇ ਕੀ ਕਾਰਾ ਕਰ ਦੇਣਾ ਹੈ। ਇਹ ਚਿੱਠੀ ਲੈ ਕੇ ਕਰਤਾਰ ਸਿੰਘ ਚੱਬਰ ਕੋਲ ਆਏ। ਲਾਇਲਪੁਰ ਤੋਂ ਜੱਥਾ ਭਾਈ ਸਾਹਿਬ ਭਾਈ ਬੂਟਾ ਸਿੰਘ ਜੀ ਦਾ ਆਇਆ। ਇਕ ਸੰਤ ਤੇਜਾ ਸਿੰਘ ਹੋਏ ਹਨ, ਉਹ ਜੱਥਾ ਲੈ ਕੇ ਆਏ। ਜਦੋਂ ਦਲੀਪ ਸਿੰਘ ਕਰਤਾਰ ਸਿੰਘ ਚੱਬਰ ਕੋਲ ਗਿਆ ਤਾਂ ਇਹਨਾਂ ਨਾਲ ਇਕ ਸੱਜਣ ਹੋਏ ਹਨ ਝਬਾਲ ਪਿੰਡ ਦੇ। ਉਹਨਾਂ ਦਾ ਨਾਮ ਸੀ ਸਰਦਾਰ ਜਸਵੰਤ ਸਿੰਘ ਝਬਾਲ ਵਾਲੇ। ਇਹਨਾਂ ਦੋਨਾਂ ਨੇ ਜਾ ਕੇ ਕਿਹਾ, ਚੱਬਰ ਜੀ ! ਗੁਰੂ ਪੰਥ ਦਾ ਤੇ ਜਿਸਨੂੰ ਤੁਸੀਂ ਆਪਣੇ ਹੱਥੀਂ ਸ਼੍ਰੋਮਣੀ ਕਮੇਟੀ ਬਣਾਈ ਹੈ, ਜਿਨ੍ਹਾਂ ਨੂੰ ਥਾਪਿਆ ਜੇ, ਉਹਨਾਂ ਦਾ ਹੁਕਮ ਹੈ ਕਿ ਕੋਈ ਵੀ ਜੱਥਾ ਲੈ ਕੇ ਸਾਡੀ ਆਗਿਆ ਤੋਂ ਬਿਨਾਂ ਨਨਕਾਣਾ ਸਾਹਿਬ ਨਾ ਜਾਏ। ਕਰਤਾਰ ਸਿੰਘ ਚੱਬਰ ਨੇ ਕਿਹਾ ਕਿ ਅਸੀਂ ਤਾਂ ਫ਼ੈਸਲਾ ਕਰ ਚੁੱਕੇ ਹਾਂ ਕਿ ਸਵੇਰੇ 20 ਫ਼ਰਵਰੀ ਨੂੰ ਅਸੀਂ ਨਨਕਾਣਾ ਸਾਹਿਬ ਦੇ ਅੰਦਰ ਪ੍ਰਵੇਸ਼ ਕਰਨਾ ਹੈ। ਸੰਤ ਤੇਜਾ ਸਿੰਘ ਨੇ ਇਕ ਗੱਲ ਕਹੀ ਹੈ ਕਿ ਚੱਬਰ ਜੀ, ਤੁਸੀਂ

ਤਾਂ ਇਕ ਜੱਥੇਬੰਦੀ ਕਾਇਮ ਕਰਨ ਲਈ ਦਿਨ ਰਾਤ ਇਕ ਕੀਤਾ ਹੈ ਤੇ ਕੀ ਤੁਸੀਂ ਇਸੇ ਜੱਥੇਬੰਦੀ ਦੇ ਹੁਕਮ ਨੂੰ ਉਲੰਘ ਕੇ ਜਾਉਗੇ ? ਇਹ ਗੁਰੂ ਪੰਥ ਦਾ ਹੁਕਮ ਹੈ। ਚੱਬਰ ਨੇ ਉਸੇ ਵੇਲੇ ਕਿਹਾ ਕਿ ਚਲੋ ਮੈਂ ਤਾਂ ਰੁੱਕਾਂਗਾ ਪਰ ਲੱਛਮਣ ਸਿੰਘ ਹੋਰਾਂ ਨੂੰ ਕਿਹੜਾ ਜਾ ਕੇ ਰੋਕੇਗਾ ? ਭਾਈ ਦਲੀਪ ਸਿੰਘ ਨੇ ਛਾਤੀ 'ਤੇ ਹੱਥ ਮਾਰਿਆ ਤੇ ਕਿਹਾ ਕਿ ਲੱਛਮਣ ਸਿੰਘ ਨੂੰ ਰੋਕਣਾ ਮੇਰੀ ਜ਼ਿੰਮੇਵਾਰੀ ਹੈ, ਤੁਸੀਂ ਜਾਣਾ ਨਹੀਂ। ਇਹ ਮੇਰਾ ਕੰਮ ਹੈ ਕਿ ਭਾਈ ਲੱਛਮਣ ਸਿੰਘ ਦੇ ਜੱਥੇ ਨੂੰ ਕਿਵੇਂ ਰੋਕਣਾ ਹੈ।

ਕਰਤਾਰ ਸਿੰਘ ਚੱਬਰ ਦਾ ਜੱਥਾ ਰੁੱਕ ਗਿਆ। ਸਰਦਾਰ ਬੂਟਾ ਸਿੰਘ ਲਾਇਲਪੁਰ ਵਾਲਿਆਂ ਦਾ ਜੱਥਾ ਰੁੱਕ ਗਿਆ। ਭਾਈ ਸੰਤ ਤੇਜਾ ਸਿੰਘ ਦਾ ਜੱਥਾ ਰੁੱਕ ਗਿਆ। ਇੱਧਰ ਭਾਈ ਲੱਛਮਣ ਸਿੰਘ ਦਾ ਜੱਥਾ ਤਿਆਰ ਹੋਣ ਲੱਗਾ ਹੈ। ਸ਼ਾਮ ਦੇ ਵੇਲੇ ਭਾਈ ਸਾਹਿਬ ਲੱਛਮਣ ਸਿੰਘ, ਇਹਨਾਂ ਦਾ ਧਰਮ ਪੁੱਤਰ ਕਿਰਪਾਨ ਬਹਾਦਰ ਭਾਈ ਮੰਗਲ ਸਿੰਘ ਤੇ ਉਸਦੀ ਘਰਵਾਲੀ ਤੇ ਭਾਈ ਲੱਛਮਣ ਸਿੰਘ ਦੀ ਸੁਪਤਨੀ ਬੀਬੀ ਇੰਦਰ ਕੌਰ ਤਿਆਰ ਹੋਏ ਹਨ। ਸ਼ਾਮ ਦੇ ਵੇਲੇ ਇਹਨਾਂ ਨੇ ਦੇਗ ਬਣਾਈ ਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਭਾਈ ਲੱਛਮਣ ਸਿੰਘ ਨੇ ਆਪਣੇ ਘਰ ਦੇ ਉੱਤੇ ਕਮਰੇ ਵਿਚ ਕੀਤਾ ਹੋਇਆ ਸੀ। ਸਾਰੇ ਜੀਅ ਇਕੱਠੇ ਹੋ ਗਏ। ਕੁਝ ਸਿੱਖ ਜੱਥੇ ਦੇ ਹੋਰ ਜਿਹੜੇ ਉਹਨਾਂ ਦੇ ਪਿੰਡੋਂ ਜਾਣੇ ਸਨ, ਇਹ ਵੀ ਆ ਗਏ। ਭਾਈ ਲੱਛਮਣ ਸਿੰਘ ਕਹਿੰਦੇ ਹਨ ਕਿ ਚੱਲਣ ਤੋਂ ਪਹਿਲਾਂ ਧੰਨ ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਵਿਚ ਅਰਦਾਸ ਕਰ ਲਈਏ ਕਿ ਹੇ ਸੱਚੇ ਪਾਤਿਸ਼ਾਹ ! ਅਸੀਂ ਤੁਰਨ ਲੱਗੇ ਹਾਂ, ਤੁਸੀਂ ਕ੍ਰਿਪਾ ਕਰਕੇ ਸਾਨੂੰ ਹੁਕਮ ਬਖ਼ਸ਼ੋ ਤੇ ਕਾਮਯਾਬੀ ਤੁਹਾਡੇ ਹੁਕਮ ਨਾਲ ਮਿਲਣੀ ਹੈ। ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਵਿਚ ਪਹੁੰਚ ਗਏ। ਭਾਈ ਲੱਛਮਣ ਸਿੰਘ ਨੇ ਗਲ੍ਹ ਵਿਚ ਪੱਲਾ ਪਾਇਆ। ਕਹਿੰਦੇ ਹਨ ਕਿ ਭਾਈ ਸਾਹਿਬ ਦੇ ਨੇਤਰ ਛੱਲਕਦੇ ਪਏ ਸਨ ਤੇ ਅਰਦਾਸ ਦੇ ਸ਼ਬਦ ਸਨ— ਹੇ ਧੰਨ ਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ! ਤੇਰੇ ਦਰਬਾਰ ਵਿਚ ਜਿੱਥੇ ਸਾਨੂੰ ਰੂਹਾਨੀਅਤ ਦਾ ਜੀਵਨ ਮਿਲਣਾ ਸੀ, ਉਥੇ ਮਹੰਤ ਨੇ ਕੁਕਰਮ ਕਰ ਕਰ ਕੇ ਜ਼ਹਿਰ ਘੋਲ ਦਿੱਤਾ ਹੈ। ਹੇ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ! ਤੇਰੇ ਚਰਨਾਂ ਵਿਚ ਬੇਨਤੀ ਹੈ ਕਿ ਤੇਰਾ ਸਿੱਖ ਚੱਲਿਆ ਹੈ ਨਨਕਾਣਾ ਸਾਹਿਬ ਦੀ ਧਰਤੀ ਨੂੰ ਜੱਥਾ ਲੈ ਕੇ, ਤੁਸੀਂ ਕ੍ਰਿਪਾ ਕਰੋ ਸਾਨੂੰ ਬੋਲ ਕੇ ਦੱਸੋ। ਇਸ ਅੰਦਰ ਦੀ ਪਿਆਸ ਹੈ। ਕਈ ਸਾਲ ਹੋ ਗਏ ਹਨ ਤੇਰੇ ਦਰਬਾਰ ਦੇ ਦਰਸ਼ਨ ਕੀਤਿਆਂ। ਚਿੱਤ ਕਰਦਾ ਹੈ ਮੈਂ ਤੇਰੀ ਹਜ਼ੂਰੀ ਵਿਚ ਬੈਠ ਕੇ ਸਿਮਰਨ ਕਰਾਂ, ਪਰ ਮਹੰਤ ਦੇ ਬਦਮਾਸ਼ ਅੱਗੇ ਨਹੀਂ ਨਿਕਲਣ ਦਿੰਦੇ, ਤੁਸੀਂ ਕ੍ਰਿਪਾ ਕਰਕੇ ਹੁਕਮ ਬਖ਼ਸ਼ੋ ਕਿ ਲੱਛਮਣ ਸਿੰਘ ਤੇਰੇ ਦਰਬਾਰ ਤੱਕ ਪਹੁੰਚ ਸਕੇ। ਜਦੋਂ ਨਾਨਕ ਨਾਮ ਚੜਦੀ ਕਲਾ ਕਹਿ ਕੇ ਮੱਥਾ ਟੇਕਿਆ ਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਰੁਮਾਲ ਚੁੱਕ ਕੇ ਹੁਕਮ ਲਿਆ ਤਾਂ ਸੱਚ ਜਾਣੋ, ਉਸ ਹੁਕਮਨਾਮੇ ਦਾ ਸ਼ਬਦ ਅਸਲ ਵਿਚ ਭਾਈ ਲੱਛਮਣ ਸਿੰਘ ਦਾ ਅੰਦਰ ਬੋਲਦਾ ਪਿਆ ਸੀ। ਮੇਰੇ ਸਾਹਿਬ ਨੇ ਹੁਕਮ ਦਿੱਤਾ ਕਿ ਸਿੱਖਾ ਤੂੰ ਚੱਲਿਆ ਹੈਂ ਨਨਕਾਣਾ ਸਾਹਿਬ ਦੀ ਧਰਤੀ 'ਤੇ ਅਤੇ ਤੇਰੇ ਅੰਦਰ ਦੀ ਭਾਵਨਾ ਇਹ ਹੈ–

ਸੂਹੀ ਮਹਲਾ ੪ ॥

*ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ*
*ਹਉ ਤਿਸੁ ਪਹਿ ਆਪੁ ਵੇਚਾਈ॥ ੧॥*
*ਦਰਸਨੁ ਹਰਿ ਦੇਖਣ ਕੈ ਤਾਈ॥*
*ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ*
*ਹਰਿ ਹਰਿ ਨਾਮੁ ਧਿਆਈ॥ ੧॥ ਰਹਾਉ॥*

(ਅੰਗ ੭੫੭)

ਸਿੱਖਾ ਚੇਤੇ ਰੱਖੀਂ, ਇਸ ਗੱਲ ਦਾ ਪਾਬੰਦ ਹੋ ਜਾਈਂ-

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥ ੨॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥ ੩॥*

ਤੂੰ ਚੌਲਿਆ ਹੈਂ ਨਨਕਾਣਾ ਸਾਹਿਬ ਤਾਂ ਹੋ ਸਕਦਾ ਹੈ-

*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥ ੪॥*

ਤੇਰੇ ਤਨ ਦੇ ਟੁੱਕੜੇ-ਟੁੱਕੜੇ ਹੋ ਸਕਦੇ ਹਨ, ਜੀਉਂਦਿਆਂ ਅੱਗ ਵਿਚ ਸੜ ਸਕਦਾ ਹੈਂ ਤੇ-

*ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥ ੫॥*

ਜਦੋਂ ਗੁਰੂ ਨੇ ਕਿਹਾ ਕਿ ਤਨ ਮਨ ਕੱਟ ਸਕਦਾ ਹੈ ਤਾਂ ਲੱਛਮਣ ਸਿੰਘ ਢਹਿ ਕੇ ਕਹਿ ਰਹੇ ਸਨ-

*ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲ ਲੈਹੁ ਵਡਿਆਈ॥ ੬॥*

(ਅੰਗ ੭੫੭)

ਮੇਰੇ ਬਾਬਾ! ਮੈਨੂੰ ਤਨ ਮਨ ਕਟਵਾਉਣਾ ਪ੍ਰਵਾਨ ਹੈ ਪਰ ਮੈਨੂੰ ਗ਼ਰੀਬ ਨੂੰ ਆਪਣੇ ਚਰਨਾਂ ਵਿਚ ਢਹਿਣ ਦੇਈਂ। ਭਾਈ ਸਾਹਿਬ ਬੈਰਾਗ ਵਿਚ ਆਏ ਸਨ ਇਸ ਕਰਕੇ ਕਿ ਅੱਜ ਬਾਬਾ ਨਾਨਕ ਤੇਰੇ ਦਰਬਾਰ ਦੇ ਖੁੱਲ੍ਹੇ ਦਰਸ਼ਨ ਦੀਦਾਰੇ ਕਰਨੇ ਹਨ।

ਜੱਥਾ ਚੁਬਾਰੇ ਤੋਂ ਥੱਲੇ ਉਤਰਿਆ। ਭਾਈ ਲੱਛਮਣ ਸਿੰਘ ਅੱਗੇ ਤੁਰੇ ਹਨ, ਨਾਲ ਪੁੱਤਰ ਭਾਈ ਮੰਗਲ ਸਿੰਘ ਕਿਰਪਾਨ ਬਹਾਦਰ ਚੌਲਿਆ ਹੈ। ਇਸ ਦੀ ਸੁਪਤਨੀ ਬੀਬੀ ਇੰਦਰ ਕੌਰ ਚੱਲੀ ਹੈ। ਇਸ ਤੋਂ ਅੱਗੇ ਜੱਥਾ ਜਦੋਂ ਤੁਰਿਆ ਤਾਂ ਅਗਲਾ ਪੜਾਅ ਇਹਨਾਂ ਨੇ ਨਜ਼ਾਮਪੁਰ ਦੇਵਾ ਸਿੰਘ ਵਾਲਾ ਵਿਖੇ ਕੀਤਾ ਸੀ। ਜਦੋਂ ਇਸ ਪਿੰਡ ਵਿਚ ਜੱਥਾ ਪਹੁੰਚਿਆ ਤਾਂ ਇਹ 19 ਫ਼ਰਵਰੀ ਰਾਤ ਦੀਆਂ ਘਟਨਾਵਾਂ ਹਨ। ਇਥੇ ਜੱਥਾ ਪਹੁੰਚਿਆ। ਇਥੋਂ ਕੁਝ ਸਿੰਘਾਂ ਨੇ ਹੋਰ ਤਿਆਰ ਹੋ ਕੇ ਚੱਲਣਾ ਸੀ। ਉਹ ਵੀ ਸ਼ਾਮ ਨੂੰ ਇਸ਼ਨਾਨ ਕਰਕੇ ਗੁਰਦੁਆਰੇ ਵਿਚ ਇਕੱਠੇ

ਹੋਏ ਹਨ। ਸਾਰੇ ਪਿੰਡ ਦੇ ਲੋਕ ਜੱਥੇ ਨੂੰ ਵਿਦਾਇਗੀ ਦੇਣ ਲਈ ਆਏ ਹਨ। ਭਾਈ ਲੱਛਮਣ ਸਿੰਘ ਗੁਰਦੁਆਰੇ ਗਏ। ਉਥੇ ਉਹਨਾਂ ਨੇ ਦੁੱਧ ਤਿਆਰ ਕੀਤਾ ਸੀ। ਗਰਮ ਦੁੱਧ ਛੱਕਿਆ ਤੇ ਤੁਰਨ ਲੱਗਿਆਂ ਕਹਿਣ ਲੱਗੇ ਸੱਜਣੋ! ਹੁਣ ਅਸੀਂ ਸਿਰਫ਼ ਚੰਦਰ ਕੋਟ ਦੀ ਝਾਲ 'ਤੇ ਨਨਕਾਣਾ ਸਾਹਿਬ ਰੁੱਕਣਾ ਹੈ। ਅਸੀਂ ਤਾਂ ਆਪਣੀ ਅਰਦਾਸ ਕਰਕੇ ਤੁਰੇ ਹਾਂ, ਆਉ ਤੁਹਾਡੇ ਲਈ ਵੀ ਗੁਰੂ ਚਰਨਾਂ ਵਿਚ ਅਰਦਾਸ ਕਰ ਲਈਏ। ਇਥੇ ਫਿਰ ਕਿਹਾ ਗਿਆ ਕਿ ਜੱਥੇਦਾਰ ਜੀ! ਜਿਹੜੀ ਅਰਦਾਸ ਤੁਸੀਂ ਪਿੰਡ ਕਰਕੇ ਆਏ ਹੋ, ਇਹੀ ਅਰਦਾਸ ਤੁਸੀਂ ਸਾਡੇ ਲਈ ਇਥੇ ਕਰ ਦਿਉ।

ਭਾਈ ਲੱਛਮਣ ਸਿੰਘ ਨੇ ਤਿੰਨ ਅਰਦਾਸਾਂ ਕੀਤੀਆਂ ਹਨ। ਪਹਿਲੀ ਅਰਦਾਸ ਆਪਣੇ ਪਿੰਡ ਕੀਤੀ। ਦੂਜੀ ਅਰਦਾਸ ਨਜ਼ਾਮਪੁਰ ਦੇਵਾ ਸਿੰਘ ਵਾਲੇ ਕੀਤੀ ਤੇ ਤੀਜੀ ਅਰਦਾਸ 21 ਫ਼ਰਵਰੀ ਨੂੰ ਸਾਹਿਬ ਕ੍ਰਿਪਾਲੂ ਜੀ ਦੇ ਪਵਿੱਤਰ ਦਰਬਾਰ ਵਿਚ ਪਹੁੰਚ ਕੇ ਉਹਨਾਂ ਨੇ ਕੀਤੀ। ਗੁਰੂ ਕੇ ਸਿੱਖੋ! ਉਸ ਵੇਲੇ ਭਾਈ ਲੱਛਮਣ ਸਿੰਘ 19 ਫ਼ਰਵਰੀ ਨੂੰ ਜਦੋਂ ਦੂਜੀ ਅਰਦਾਸ ਕਰਨ ਲੱਗੇ ਤਾਂ ਅਰਦਾਸ ਦੇ ਸ਼ਬਦ ਇਹ ਸਨ – ਹੇ ਮੇਰੇ ਸੱਚੇ ਪਾਤਿਸ਼ਾਹ! ਤੁਸੀਂ ਕ੍ਰਿਪਾ ਕਰੋ। ਮੈਂ ਆਪਣੇ ਘਰੋਂ ਤੁਰਿਆ ਤੇ ਸਿੱਖ ਜੱਥੇ ਹੋਰ ਵੀ ਸ਼ਾਮਿਲ ਹੋਏ ਹਨ। ਅੰਦਰ ਦੀ ਤੜਪ ਲੈ ਕੇ ਆਏ ਹਨ। ਤੁਸੀਂ ਕ੍ਰਿਪਾ ਕਰਕੇ ਆਪ ਵਿਚ ਵਰਤੋ ਤੇ ਇਹਨਾਂ ਸਿੱਖਾਂ ਵਿਚ ਵਰਤ ਕੇ ਤੁਸੀਂ ਇਹਨਾਂ ਦੇ ਅੰਦਰ ਕੁਰਬਾਨੀ ਦਾ ਜਜ਼ਬਾ ਬਖ਼ਸ਼ ਦਿਉ। ਅਰਦਾਸ ਕਰਕੇ ਜਦੋਂ ਮੱਥਾ ਟੇਕਿਆ ਤਾਂ ਇਸ ਜੱਥੇ ਵਿਚ ਇਕ ਸਿੱਖ ਸੀ ਭਾਈ ਈਸ਼ਰ ਸਿੰਘ, ਉਹਨਾਂ ਨੂੰ ਕਿਹਾ ਕਿ ਤੁਸੀਂ ਹੁਕਮ ਲਉ। ਭਾਈ ਸਾਹਿਬ ਨੇ ਰੁਮਾਲ ਚੁੱਕਿਆ। ਦੇਖੋ ਮੇਰੇ ਗੁਰੂ ਗ੍ਰੰਥ ਸਾਹਿਬ ਪ੍ਰਤੱਖ ਬੋਲਦੇ ਪਏ ਹਨ। ਜਦੋਂ ਹੁਕਮਨਾਮਾ ਲਿਆ ਤੇ ਪਰਤ ਕੇ ਫਿਰ ਆਵਾਜ਼ ਆ ਗਈ ਕਿ ਜੱਥੇਦਾਰਾ! ਜੱਥੇ ਨੂੰ ਲੈ ਕੇ ਤੁਰਿਆ ਹੈਂ, ਮੈਂ ਤੈਨੂੰ ਪਹਿਲਾਂ ਵੀ ਦੱਸਿਆ ਸੀ ਕਿ

*ਤਨੁ ਮਨੁ ਕਾਟਿ ਕਾਟਿ ਸਭ ਅਰਪੀ ਵਿਚਿ ਅਗਨੀ ਆਪੁ ਜਲਾਈ॥*

(ਅੰਗ ੭੫੭)

ਦੂਜੀ ਵਾਰ ਪੁੱਛਣ ਲੱਗਾ ਹੈਂ। ਮੈਂ ਮੋਹਰ ਲਗਾ ਕੇ ਕਹਿ ਦਿੰਦਾ ਹਾਂ ਕਿ ਨਨਕਾਣਾ ਸਾਹਿਬ ਪਹੁੰਚੇਂਗਾ ਜ਼ਰੂਰ, ਪਰ

*ਤਨੁ ਮਨੁ ਕਾਟਿ ਕਾਟਿ ਸਭ ਅਰਪੀ ਵਿਚਿ ਅਗਨੀ ਆਪੁ ਜਲਾਈ॥*

ਦੂਜੀ ਵਾਰ ਫਿਰ ਹੁਕਮਨਾਮਾ ਆ ਗਿਆ–

***ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸ ਪਹਿ ਆਪੁ ਵੇਚਾਈ॥***

(ਅੰਗ ੭੫੭)

ਭਾਈ ਸਾਹਿਬ ਭਾਈ ਲੱਛਮਣ ਸਿੰਘ ਦੇ ਅੰਦਰ ਨੂੰ ਭਰੋਸਾ ਹੋ ਗਿਆ ਕਿ ਗੁਰੂ ਨਾਨਕ ਸਾਹਿਬ ਤੁਹਾਡੇ ਦਰਬਾਰ ਵਿਚ ਆਉਣਾ ਹੈ ਅਤੇ ਮੈਨੂੰ ਯਕੀਨ ਹੋ ਗਿਆ ਹੈ ਕਿ ਉਥੇ ਤਨ ਦੇ ਟੁੱਕੜੇ-ਟੁੱਕੜੇ ਹੋਣੇ ਹਨ। ਉਥੇ ਜੀਉਂਦੇ ਅੱਗ ਵਿਚ ਸਾੜਿਆ ਜਾਣਾ ਹੈ ਤੇ ਨਾਲ

ਅਰਦਾਸ ਕੀਤੀ – ਦਾਤਾ ! ਇੰਨਾ ਕੁ ਸਿਦਕ ਬਖ਼ਸ਼ੀਂ ਕਿ ਤੇਰੇ ਦਰਬਾਰ ਵਿਚ ਜਾ ਕੇ ਕਿਸੇ 'ਤੇ ਹੱਥ ਨਾ ਚੁੱਕੀਏ।

ਇਹ ਜੱਥਾ ਤੁਰ ਪਿਆ ਹੈ। ਜਿਥੇ ਸਮਾਂ ਨਿਸ਼ਚਿਤ ਕੀਤਾ ਸੀ ਕਿ ਦੂਜੇ ਜੱਥੇ ਚੱਬਰ ਵਾਲੇ ਨੇ ਮਿਲਣਾ ਸੀ ਚੰਦਰ ਕੋਟ ਦੀ ਝਾਲ 'ਤੇ। ਭਾਈ ਲੱਛਮਣ ਸਿੰਘ ਨੇ ਆਪਣੇ ਸਾਥੀਆਂ ਨੂੰ ਕਿਹਾ ਕਿ ਸਾਰੇ ਜੱਥੇ ਨੂੰ ਝਾਲ 'ਤੇ ਲਿਜਾਣ ਦੀ ਲੋੜ ਨਹੀਂ, ਇਕ ਦੋ ਸੱਜਣ ਚਲੇ ਜਾਉ ਤੇ ਉਹਨਾਂ ਨੂੰ ਬੁਲਾ ਕੇ ਇਥੇ ਲੈ ਆਉ। ਚਾਰ ਵੱਜੇ ਦਾ ਇਹ ਸਮਾਂ ਸੀ ਅਤੇ ਅਸੀਂ ਨਨਕਾਣਾ ਸਾਹਿਬ ਦੀ ਧਰਤੀ 'ਤੇ ਪਹੁੰਚਣਾ ਹੈ ਅੰਮ੍ਰਿਤ ਵੇਲੇ। ਕੁਦਰਤੀ ਉਸ ਦਿਨ ਧੰਨ ਗੁਰੂ ਹਰਿ ਰਾਏ ਸਾਹਿਬ ਜੀ ਦਾ ਆਗਮਨ ਪੁਰਬ ਸੀ, ਜਿਸ ਦਿਨ ਇਹ ਜੱਥਾ ਅੰਦਰ ਪ੍ਰਵੇਸ਼ ਕਰਨ ਲੱਗਾ ਹੈ। ਹੁਣ ਦਿਨ ਚੜ੍ਹ ਚੁੱਕਾ ਹੈ। ਅੰਮ੍ਰਿਤ ਵੇਲੇ ਦੇ ਚਾਰ ਵੱਜੇ ਹਨ। 20 ਫ਼ਰਵਰੀ 1921 ਨੂੰ ਇਹਨਾਂ ਦੇ ਸਾਥੀ ਜਦੋਂ ਝਾਲ 'ਤੇ ਗਏ ਤਾਂ ਹੁਣ ਚੱਬਰ ਹੋਰਾਂ ਦੇ ਜੱਥੇ ਨੂੰ ਤਾਂ ਰੋਕ ਦਿੱਤਾ ਗਿਆ ਸੀ, ਉਹਨਾਂ ਵਿਚੋਂ ਕੋਈ ਸੱਜਣ ਨਹੀਂ ਆਇਆ। ਭਾਈ ਲੱਛਮਣ ਸਿੰਘ ਕੋਲ ਵਾਪਿਸ ਆ ਗਏ। ਕਹਿਣ ਲੱਗੇ ਝਾਲ ਉਤੇ ਤਾਂ ਬੰਦੇ ਦਾ ਨਾਮੋ-ਨਿਸ਼ਾਨ ਨਹੀਂ। ਕਹਿਣ ਲੱਗੇ ਚਲੋ ਜੇ ਨਹੀਂ ਤਾਂ ਆਪਾਂ ਅਰਦਾਸ ਕਰਕੇ ਚੱਲੇ ਹਾਂ। ਹੋ ਸਕਦਾ ਹੈ ਕਿ ਦੂਜੇ ਦੋ ਜੱਥੇ ਸਾਨੂੰ ਨਨਕਾਣਾ ਸਾਹਿਬ ਦੇ ਕੋਲ ਜਾ ਕੇ ਮਿਲ ਪੈਣ। ਅਸੀਂ ਗੁਰੂ ਸਾਹਿਬ ਜੀ ਦੇ ਦਰਬਾਰ ਵਾਲੇ ਪਾਸੇ ਕੂਚ ਕਰੀਏ।

ਸਾਰਾ ਜੱਥਾ ਉੱਚੀ-ਉੱਚੀ ਸ਼ਬਦ ਪੜ੍ਹਦਾ, ਗੁਰੂ ਗੁਰੂ ਕਰਦਾ ਪਹੁੰਚਿਆ ਤੇ ਜਿਸ ਦਲੀਪ ਸਿੰਘ ਨੇ ਛਾਤੀ 'ਤੇ ਹੱਥ ਮਾਰ ਕੇ ਕਿਹਾ ਸੀ ਕਿ ਭਾਈ ਲੱਛਮਣ ਸਿੰਘ ਨੂੰ ਮੈਂ ਰੋਕਾਂਗਾ, ਸਾਰੀ ਰਾਤ ਜੱਥੇ ਨੂੰ ਲੱਭਦੇ ਰਹੇ ਪਰ ਜੱਥਾ ਲੱਭਿਆ ਨਹੀਂ, ਥੱਕ ਗਏ। ਨਨਕਾਣਾ ਸਾਹਿਬ ਇਕ ਗੁਰਸਿੱਖ ਸੀ ਭਾਈ ਉੱਤਮ ਸਿੰਘ। ਇਹ ਸਿੱਖ ਪੰਥ ਦਾ ਬੜਾ ਹਮਦਰਦੀ ਰੱਖਣ ਵਾਲਾ ਤੇ ਖ਼ਾਸ ਕਰਕੇ ਗੁਰਦੁਆਰਾ ਸੁਧਾਰ ਲਹਿਰ ਵਿਚ ਇਸਨੇ ਬੜਾ ਵੱਡਾ ਯੋਗਦਾਨ ਪਾਇਆ। ਭਾਈ ਦਲੀਪ ਸਿੰਘ ਇਸ ਕਾਰਖ਼ਾਨੇ ਵਾਲੇ ਦੇ ਘਰ ਚਲੇ ਗਏ। ਇਥੇ ਇਕ ਹੋਰ ਸੱਜਣ ਸੀ ਭਾਈ ਵਰਿਆਮ ਸਿੰਘ। ਅਸਲ ਵਿਚ ਉਹ ਕਾਰਖ਼ਾਨੇ ਦਾ ਮੁਨਸ਼ੀ ਬਣਿਆ ਸੀ। ਮੁਨਸ਼ੀ ਦਾ ਕੰਮ ਨਹੀਂ ਸੀ ਕਰਦਾ, ਉਹ ਨਨਕਾਣਾ ਸਾਹਿਬ ਦੇ ਮਹੰਤ ਦੀਆਂ ਸਾਰੀਆਂ ਅੰਦਰ ਦੀਆਂ ਗੱਲਾਂ ਜਾ ਕੇ ਸ਼੍ਰੋਮਣੀ ਕਮੇਟੀ ਅਤੇ ਚੱਬਰ ਤੱਕ ਪਹੁੰਚਾਉਂਦਾ ਸੀ। ਦਲੀਪ ਸਿੰਘ ਕਾਰਖ਼ਾਨੇ ਵਿਚ ਵਾਪਿਸ ਜਾ ਕੇ ਕਹਿੰਦੇ ਹਨ ਕਿ ਭਾਈ ਵਰਿਆਮ ਸਿੰਘ ਜੀ ! ਮੈਨੂੰ ਤਾਂ ਜੱਥਾ ਮਿਲਿਆ ਨਹੀਂ, ਇਹ ਚਿੱਠੀ ਸਿੱਖਾਂ ਦੀ ਤੁਸੀਂ ਲੈ ਲਉ, ਪੰਥ ਦੀ ਚਿੱਠੀ ਹੈ। ਲੱਛਮਣ ਸਿੰਘ ਜੇ ਮਿਲ ਜਾਏ ਤਾਂ ਉਸਨੂੰ ਇਸ ਚਿੱਠੀ ਦਾ ਵਾਸਤਾ ਪਾ ਕੇ ਪਿਛਾਂਹ ਤੋਰ ਦੇਣਾ। ਭਾਈ ਵਰਿਆਮ ਸਿੰਘ ਨੇ ਚਿੱਠੀ ਲੈ ਲਈ ਪਰ ਇੱਧਰ ਭਾਈ ਲੱਛਮਣ ਸਿੰਘ ਗੁਰੂ ਗੁਰੂ ਜੱਪਦੇ ਹੋਏ ਸਾਹਿਬ ਕ੍ਰਿਪਾਲੂ ਜੀ ਦੇ ਦਰਬਾਰ ਨੇੜੇ ਜਾ ਪਹੁੰਚੇ।

ਗੁਰੂ ਕੇ ਸਿੱਖੋ ! ਮੈਂ ਅਰਜ਼ ਕੀਤੀ ਸੀ ਕਿ ਇਥੇ ਹੀ ਨਰਾਇਣ ਦਾਸ ਮਹੰਤ ਨੇ

19 ਤਰੀਕ ਨੂੰ ਲਾਹੌਰ ਜਾਣਾ ਸੀ। ਅਸਲ ਵਿਚ ਇਹ ਸ਼ਾਮ ਨੂੰ 19 ਤਰੀਕ ਨੂੰ ਤਿੰਨ ਵੱਜ ਕੇ ਚੁਤਾਲੀ ਮਿੰਟ 'ਤੇ ਗੱਡੀ 'ਤੇ ਲਾਹੌਰ ਜਾਣ ਨੂੰ ਬੈਠਾ ਹੈ ਤੇ ਉਥੇ ਇਕ ਮੁਸਲਮਾਨ ਔਰਤ ਉਤਰੀ ਤੇ ਉਸਨੇ ਕਿਹਾ, ਵੇ ਮਹੰਤਾ ! ਕਹਿੰ ਨੂੰ ਵੰਞਦਾ ਪਿਆ ਹੈਂ, ਕਾਲੀਆਂ ਪੱਗਾਂ ਵਾਲੇ ਬੁਝਿਆਨੇ ਆ ਗਏ ਨੇ। ਹੁਣੇ ਆ ਕੇ ਉਹਨਾਂ ਨੇ ਨਨਕਾਣਾ ਸਾਹਿਬ ਕਬਜ਼ਾ ਕਰ ਲੈਣਾ ਹੈ। ਮਹੰਤ ਨੇ ਚੱਲਦੀ ਗੱਡੀ ਵਿਚੋਂ, ਅਜੇ ਥੋੜੀ ਜਿਹੀ ਚੱਲੀ ਸੀ ਤੇ ਰਫ਼ਤਾਰ ਘੱਟ ਸੀ, ਛਾਲ ਮਾਰ ਦਿੱਤੀ। ਇਹ 19 ਫ਼ਰਵਰੀ ਸ਼ਾਮ ਨੂੰ ਫਿਰ ਨਨਕਾਣਾ ਸਾਹਿਬ ਆ ਗਿਆ। ਉਸ ਰਾਤ ਇਸ ਨੇ ਸ਼ਰਾਬ ਦੀਆਂ ਬੋਤਲਾਂ ਮੰਗਾਈਆਂ। ਇਹਨਾਂ ਵਿਚੋਂ ਦੱਸ ਨੰਬਰੀਏ ਬਦਮਾਸ਼, 28 ਪਠਾਨ ਅਤੇ ਹੋਰ ਕੁਝ ਮਾਝੇ ਦੇ ਬਦਮਾਸ਼ ਲਿਆਂਦੇ। ਉਹਨਾਂ ਨੂੰ ਇਕ ਗੱਲ ਕਹੀ ਕਿ ਤੇਲ ਦੇ ਪੀਪੇ ਤਿਆਰ ਰੱਖੋ। ਜਿਹੜੇ ਟਕਵੇ ਕੁਹਾੜੀਆਂ ਹਨ, ਪਿੱਛੇ ਕਰਕੇ ਰੱਖੋ ਤੇ ਛੱਤ ਉਤੇ ਦਰਸ਼ਨੀ ਡਿਉੜੀ ਦੇ ਕੋਲ ਉਸਨੇ ਬੰਦੂਕਾਂ ਵਾਲੇ ਬਿਠਾ ਦਿੱਤੇ। ਕਹਿੰਦਾ ਹੈ, ਇਕ ਕੰਮ ਕਰਿਉ ਕਿ ਜਦੋਂ ਜੱਥਾ ਅੰਦਰ ਵੜੇ ਤਾਂ ਤੁਸੀਂ ਪਹਿਲਾਂ ਵੱਡੇ ਦਰਵਾਜ਼ੇ ਨੂੰ ਕੁੰਡੀ ਲਾ ਦੇਣੀ ਹੈ। ਜਦੋਂ ਉਹ ਸਾਰੇ ਅੰਦਰ ਚਲੇ ਜਾਣ ਦਰਬਾਰ ਵਿਚ ਤਾਂ ਪਹਿਲਾਂ ਤੁਸੀਂ ਬੰਦੂਕਾਂ ਨਾਲ ਉਹਨਾਂ 'ਤੇ ਗੋਲੀ ਬਾਰੂਦ ਦੀ ਵਾਛੜ ਕਰਨੀ ਹੈ ਤੇ ਪਰਤ ਕੇ ਜਦੋਂ ਸਹਿਕਦੇ ਹੋਣ ਤਾਂ ਛੱਤ ਤੋਂ ਉਤਰ ਕੇ ਉਹਨਾਂ ਜੀਉਂਦਿਆਂ ਦੇ ਸਹਿਕਦਿਆਂ ਦੇ ਟੁੱਕੜੇ-ਟੁੱਕੜੇ ਕਰਕੇ ਤੇਲ ਪਾ ਕੇ ਉਹਨਾਂ ਜੀਉਂਦਿਆਂ ਨੂੰ ਫੂਕ ਕੇ ਰੱਖ ਦਿਉ ਤਾਂ ਕਿ ਪਰਤ ਕੇ ਕੋਈ ਸਿੱਖ ਨਨਕਾਣਾ ਸਾਹਿਬ ਵਾਲੇ ਪਾਸੇ ਮੂੰਹ ਨਾ ਕਰ ਸਕੇ।

ਉੱਧਰ ਉਸਨੇ ਰਾਤ ਤਿਆਰੀ ਕਰ ਲਈ। ਤੇਲ, ਬਾਰੂਦ, ਟਕਵੇ, ਕੁਹਾੜੀਆਂ, ਛਵੀਆਂ, ਤਲਵਾਰਾਂ ਤੇ ਇੱਧਰ ਗੁਰੂ ਕਾ ਲਾਲ ਭਾਈ ਲੱਛਮਣ ਸਿੰਘ ਇਹ ਨਨਕਾਣਾ ਸਾਹਿਬ ਦੇ ਬਿਲਕੁਲ ਨਜ਼ਦੀਕ ਪਹੁੰਚ ਗਏ ਹਨ। ਜਦੋਂ ਨੇੜੇ ਪਹੁੰਚੇ ਤਾਂ ਜਿਹੜੀਆਂ ਬੀਬੀਆਂ ਇਹਨਾਂ ਦੇ ਨਾਲ ਸਨ, ਉਹਨਾਂ ਵਿਚੋਂ ਭਾਈ ਲੱਛਮਣ ਸਿੰਘ ਦੀ ਘਰਵਾਲੀ ਬੀਬੀ ਇੰਦਰ ਕੌਰ ਹੈ। ਇਹਨਾਂ ਵਿਚ ਇਕ ਸਿੱਖ ਸੀ ਬੜੀ ਚੜ੍ਹਦੀ ਕਲਾ ਵਾਲਾ, ਉਸਦਾ ਨਾਮ ਸੀ ਭਾਈ ਸਾਹਿਬ ਭਾਈ ਟਹਿਲ ਸਿੰਘ। ਜਦੋਂ ਉਥੋਂ ਤੁਰਨ ਲੱਗੇ ਹਨ ਤਾਂ ਉਸਨੇ ਆਪਣੀ ਜੇਬ ਵਿਚੋਂ 18 ਰੁਪਏ ਕੱਢੇ। ਬੀਬੀ ਇੰਦਰ ਕੌਰ ਤੇ ਨਾਲ ਦੀਆਂ ਬੀਬੀਆਂ ਨੂੰ ਤੰਬੂ ਸਾਹਿਬ ਗੁਰਦੁਆਰੇ ਭੇਜਣ ਲੱਗੇ ਹਨ। ਜੇਬ ਵਿਚੋਂ 18 ਰੁਪਈਏ ਕੱਢ ਕੇ ਭਾਈ ਟਹਿਲ ਸਿੰਘ ਕਹਿੰਦਾ ਹੈ ਕਿ ਭੈਣੇ ਆ ਲੈ ਪਕੜ ਮੇਰੇ ਪੈਸੇ ਤੇ ਬੀਬੀ ਇੰਦਰ ਕੌਰ ਨੇ ਕਿਹਾ, ਕਿਸ ਲਈ ? ਕਹਿਣ ਲੱਗਾ ਸ਼ਹੀਦ ਹੋ ਜਾਣਾ ਹੈ, ਕ੍ਰਿਪਾ ਕਰੀਂ, ਜਦੋਂ ਸਾਡੇ ਭੋਗ ਪਾਏ ਜਾਣਗੇ ਤਾਂ ਇਹਨਾਂ 18 ਰੁਪਈਆਂ ਨੂੰ ਗੁਰੂ ਕੇ ਲੰਗਰ ਵਿਚ ਪਾ ਦੇਈਂ। ਅਸੀਂ ਸ਼ਹੀਦ ਹੋ ਜਾਈਏ, ਸਾਡੇ ਪਿਛੋਂ ਅਖੰਡ ਪਾਠ ਸਾਹਿਬ ਕਰਾਇਉ। ਇਕ ਸਿੱਖ ਕੋਲ ਪਾਣੀ ਵਾਲਾ ਗੜਵਾ ਸੀ। ਕਹਿਣ ਲੱਗਾ, ਲੈ ਭੈਣੇ, ਸਾਡਾ ਤਾਂ ਪਤਾ ਨਹੀਂ ਪਰਤ ਕੇ ਆਉਣਾ ਹੈ ਕਿ ਨਹੀਂ, ਇਸ ਗੜਵੇ ਨੂੰ ਸਾਂਭ ਕੇ ਰੱਖੀਂ।

ਮੈਂ ਇਕ ਬੇਨਤੀ ਕਰਾਂ। ਅਸਲ ਵਿਚ ਸ਼ਹੀਦਾਂ ਦਾ ਖ਼ੂਨ ਹੀ ਕੌਮ ਦੀ ਜ਼ਿੰਦਗੀ ਹੈ। ਇਕ

ਪੰਜਾਬੀ ਦੇ ਸ਼ਾਇਰ ਨੇ ਬੜੇ ਭਾਵ-ਪੂਰਤ ਸ਼ਬਦ ਕਹੇ ਹਨ-

*ਅਮਰ ਰਹਿੰਦੀਆਂ ਜਗ 'ਤੇ ਉਹ ਕੌਮਾਂ ਜਿਸਦੇ ਵੀਰ ਕਿਤੇ ਘਾਲਾਂ ਘਾਲਦੇ ਹਨ।*

ਉਹ ਸ਼ਹੀਦਾਂ ਦੀ ਕੌਮ ਕਦੀ ਖ਼ਤਮ ਨਹੀਂ ਹੋ ਸਕਦੀ। ਬੀਬੀਆਂ ਨੇ ਉਹ ਪੈਸੇ ਲੈ ਲਏ। ਲੱਛਮਣ ਸਿੰਘ ਨੇ ਤੀਜੀ ਅਰਦਾਸ ਕੀਤੀ। ਇਸ ਅਰਦਾਸ ਦੇ ਸ਼ਬਦ ਬੜੇ ਭਾਵ-ਪੂਰਤ ਸਨ ਤੇ ਸੱਚ ਜਾਣੋ, ਸਿੱਖ ਦੀ ਜ਼ਿੰਦਗੀ ਦਾ ਅਹਿਮ ਅੰਗ ਹੈ ਅਰਦਾਸ।

ਹੁਣ ਸਾਹਮਣੇ ਨਨਕਾਣਾ ਸਾਹਿਬ ਦਿੱਸਦਾ ਹੈ ਤੇ ਨਾਲ ਉਹ ਛੋਟਾ ਜਿਹਾ ਬੱਚਾ ਵੀ ਜਿਹੜਾ ਦਾਦੀ ਮਾਂ ਕੋਲੋਂ ਅਸੀਸ ਲੈ ਕੇ ਆਇਆ ਸੀ। ਭਾਈ ਲੱਛਮਣ ਸਿੰਘ ਨੇ ਅਰਦਾਸ ਕੀਤੀ— ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ! ਤੇਰੇ ਦਰ ਦਾ ਕੂਕਰ ਹਾਂ। ਦੋ ਵਾਰੀ ਤੇਰੇ ਚਰਨਾਂ ਵਿਚ ਅਰਦਾਸ ਕੀਤੀ ਹੈ ਤੇ ਤੁਸੀਂ ਗੁਰੂ ਰੂਪ ਵਿਚ ਹੁਕਮ ਦਿੱਤਾ ਹੈ-

*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥*

ਹੁਣ ਤੇਰੇ ਦਰਬਾਰ ਦੇ ਬਿਲਕੁਲ ਨਜ਼ਦੀਕ ਮੈਂ ਆ ਗਿਆ ਹਾਂ। ਤੁਸੀਂ ਕ੍ਰਿਪਾ ਕਰਿਉ, ਇਸ ਕੂਕਰ ਨੂੰ ਆਪਣੇ ਚਰਨਾਂ ਵਿਚ ਥਾਂ ਦੇ ਦਿਆ ਜੇ। ਭਾਈ ਲੱਛਮਣ ਸਿੰਘ ਨੇ ਅਰਦਾਸ ਕੀਤੀ ਤੇ ਨਾਲ ਉਹਨਾਂ ਨੇ ਆਪ ਇਕ ਪ੍ਰਣ ਲਿਆ ਕਿ ਜੱਥੇ ਵਿਚੋਂ ਕੋਈ ਵੀ ਸਿੱਖ ਨਨਕਾਣਾ ਸਾਹਿਬ ਦੀ ਹੱਦ ਵਿਚ ਜਾ ਕੇ ਆਪਣਾ ਹੱਥ ਨਹੀਂ ਚੁੱਕੇਗਾ। ਤੁਹਾਡੇ ਉੱਤੇ ਤਲਵਾਰਾਂ ਚੱਲਣ, ਪਰ ਤੁਹਾਡੀ ਜ਼ਬਾਨ ਤੋਂ ਗੁਰੂ ਗੁਰੂ ਨਿਕਲਦਾ ਹੋਵੇ। ਭਾਈ ਲੱਛਮਣ ਸਿੰਘ ਜੀ ਨੇ ਸਾਰਿਆਂ ਤੋਂ ਪ੍ਰਣ ਲੈ ਲਿਆ। ਇੰਨੀ ਦੇਰ ਨੂੰ ਉਹ ਭਾਈ ਵਰਿਆਮ ਸਿੰਘ ਜਿਸਨੂੰ ਭਾਈ ਦਲੀਪ ਸਿੰਘ ਨੇ ਚਿੱਠੀ ਦਿੱਤੀ ਸੀ ਕਿ ਸੱਜਣਾ ! ਜੇ ਜੱਥਾ ਮਿਲ ਗਿਆ ਤਾਂ ਉਸ ਨੂੰ ਰੋਕ ਲਈਂ। ਭਾਈ ਵਰਿਆਮ ਸਿੰਘ ਗਏ। ਉਹਨਾਂ ਚਿੱਠੀ ਦਿਖਾ ਕੇ ਕਿਹਾ, ਭਾਈ ਲੱਛਮਣ ਸਿੰਘ ਜੀ ! ਦੋ ਜੱਥੇ ਆਏ ਨਹੀਂ, ਤੁਸੀਂ ਵਾਪਿਸ ਚਲੇ ਜਾਉ। ਭਾਈ ਲੱਛਮਣ ਸਿੰਘ ਜੀ ਚਿੱਠੀ ਨੂੰ ਦੇਖਕੇ ਰੁੱਕੇ। ਭਾਈ ਟਹਿਲ ਸਿੰਘ ਨੇ ਉੱਚੀ ਆਵਾਜ਼ ਵਿਚ ਕਿਹਾ, ਭਾਈ ਲੱਛਮਣ ਸਿੰਘ ਜੀ ਦੋ ਵਾਰੀ ਹੁਕਮ ਆਇਆ ਹੈ ਕਿ

*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ*

ਹੁਣ ਚੇਤੇ ਰੱਖੋ ਕਿ ਤਿੰਨ ਵਾਰੀ ਅਰਦਾਸ ਕੀਤੀ ਹੈ ਤੇ ਦੋ ਵਾਰੀ ਹੁਕਮ ਲਿਆ ਹੈ। ਜੇ ਹੁਣ ਵੀ ਪਿਛਾਂਹ ਮੁੜਨਾ ਹੈ ਤਾਂ ਅਸੀਂ ਗੁਰੂ ਤੋਂ ਬੇਮੁਖ ਹੋਵਾਂਗੇ। ਜਦੋਂ ਭਾਈ ਟਹਿਲ ਸਿੰਘ ਜੀ ਚੱਲਣ ਲੱਗੇ ਤਾਂ ਭਾਈ ਲੱਛਮਣ ਸਿੰਘ ਜੀ ਨੇ ਪਿਛੇ ਹਟਾਅ ਦਿੱਤਾ ਭਾਈ ਵਰਿਆਮ ਸਿੰਘ ਜੀ ਨੂੰ। ਸਾਰਾ ਜੱਥਾ ਸਤਿਨਾਮ ਵਾਹਿਗੁਰੂ ਕਹਿੰਦਾ ਮੇਰੇ ਗੁਰੂ ਨਾਨਕ ਸਾਹਿਬ ਦੇ ਦਰਬਾਰ ਵੱਲ ਚੱਲ ਪਿਆ ਹੈ। ਉੱਧਰ ਮਹੰਤ ਨੇ ਸ਼ਰਾਬ ਦੀਆਂ ਬੋਤਲਾਂ ਵਰਤਾਈਆਂ। ਸਾਰੇ ਬਦਮਾਸ਼ਾਂ ਨੇ ਆਪਣੇ ਹੱਥ ਵਿਚ ਕਿਸੇ ਨੇ ਟਕਵਾ, ਕਿਸੇ ਨੇ ਤਲਵਾਰ, ਕਿਸੇ ਨੇ ਛਵੀ ਫੜੀ ਹੋਈ ਹੈ। ਇੰਨੀ ਦੇਰ ਨੂੰ ਇਕ ਸਿੱਖ ਹੋਰ ਆਇਆ ਹੈ। ਉਸਦਾ ਨਾਮ ਸੀ ਚੌਧਰੀ ਪਾਲ ਸਿੰਘ। ਉਸਨੇ ਭਾਈ ਲੱਛਮਣ ਸਿੰਘ ਨੂੰ ਰੋਕਣ ਦਾ ਯਤਨ ਕੀਤਾ। ਭਾਈ ਲੱਛਮਣ ਸਿੰਘ ਕਹਿਣ

ਲੱਗੇ, ਨਹੀਂ, ਹੁਣ ਸਾਨੂੰ ਗੁਰੂ ਨਾਨਕ ਸਾਹਿਬ ਦੇ ਚਰਨਾਂ ਵਿਚ ਜਾਣ ਦੇ। ਪੰਜ ਵੱਜ ਕੇ ਚੁਤਾਲੀ ਮਿੰਟ ਤੇ 25 ਸੈਕਿੰਡ ਸਨ ਜਦੋਂ ਜੱਥਾ ਨਨਕਾਣਾ ਸਾਹਿਬ ਦੀ ਹੱਦ ਵਿਚ ਦਾਖ਼ਲ ਹੋਇਆ ਹੈ। ਭਾਈ ਲੱਛਮਣ ਸਿੰਘ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਜਾ ਕੇ ਬੈਠ ਗਏ ਹਨ। ਮਹੰਤ ਨਰਾਇਣੂ ਬੈਠਾ ਸੀ ਬੈਠਕ ਵਿਚ। ਇਸਨੇ ਗੁੰਡਿਆਂ ਨੂੰ ਆਵਾਜ਼ ਦਿੱਤੀ ਤੇ ਕਿਹਾ, ਪਹਿਲਾਂ ਗੋਲੀਆਂ ਦੀ ਵਾਛੜ ਕਰੋ। ਜਿਹੜੇ ਬਾਹਰ ਖਲੋਤੇ ਹਨ, ਉਹਨਾਂ ਨੂੰ ਗੋਲੀਆਂ ਨਾਲ ਭੁੰਨ ਕੇ ਰੱਖ ਦਿਉ।

ਗੁਰੂ ਕੇ ਸਿੱਖੋ ! ਉਸ ਡਿਉੜੀ ਦੇ ਉਤੋਂ ਪਹਿਲੀ ਗੋਲੀ ਚੱਲੀ ਤੇ ਜਿਸ ਭਾਈ ਟਹਿਲ ਸਿੰਘ ਨੇ 18 ਰੁਪਈਏ ਭੋਗ ਲਈ ਦਿੱਤੇ ਸਨ, ਪਹਿਲੀ ਗੋਲੀ ਉਸਦੇ ਸੀਨੇ ਵਿਚ ਆ ਕੇ ਵੱਜੀ। ਇਕ ਦਮ ਗੋਲੀਆਂ ਦੀ ਵਾਛੜ ਸ਼ੁਰੂ ਹੋ ਗਈ। ਕਿਸੇ ਦੇ ਸਿਰ ਵਿਚ, ਕਿਸੇ ਦੀ ਛਾਤੀ ਵਿਚ, ਕਿਸੇ ਦੇ ਸਰੀਰ ਦੇ ਵੱਖ-ਵੱਖ ਅੰਗਾਂ ਵਿਚ। ਜਦੋਂ ਬਾਹਰ ਵਾਲੇ ਸੱਜਣ ਗੋਲੀਆਂ ਨਾਲ ਭੁੰਨ ਦਿੱਤੇ ਤਾਂ ਉਤੋਂ ਛੱਤ ਤੋਂ ਗੋਲੀਆਂ ਦੀ ਆਵਾਜ਼ ਤੇ ਸ਼ਰਾਬੀਆਂ ਦੇ ਬਕਾਰਿਆਂ ਦੀ ਆਵਾਜ਼ ਆਵੇ ਤੇ ਅੰਦਰੋਂ ਉੱਚੀ-ਉੱਚੀ ਵਾਹਿਗੁਰੂ ਵਾਹਿਗੁਰੂ ਦੀ ਧੁਨੀ ਆਵੇ। ਜਦੋਂ ਬਾਹਰ ਵਾਲੇ ਸਿੰਘ ਸ਼ਹੀਦ ਹੋ ਗਏ ਅਤੇ ਕੁਝ ਖ਼ੂਨ ਨਾਲ ਤੜਫਦੇ ਪਏ ਹਨ। ਇਹ ਦਰਿੰਦੇ ਛੱਤ ਤੋਂ ਉਤਰੇ। ਬੰਦੂਕਾਂ ਲੈ ਕੇ ਅੰਦਰ ਆਏ। ਭਾਈ ਲੱਛਮਣ ਸਿੰਘ ਤਾਬਿਆ 'ਤੇ ਬੈਠੇ ਸਨ। ਜਦੋਂ ਗੁਰੂ ਗ੍ਰੰਥ ਸਾਹਿਬ ਨੂੰ ਦੋ ਗੋਲੀਆਂ ਲੱਗੀਆਂ। ਭਾਈ ਲੱਛਮਣ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਨੂੰ ਗਲਵਕੜੀ ਵਿਚ ਲੈ ਲਿਆ ਤੇ ਆਵਾਜ਼ ਦੇ ਕੇ ਕਹਿੰਦਾ ਹੈ, ਉਏ ਅਕਿਰਤਘਣੋਂ ! ਇਸ ਗੁਰੂ ਦੇ ਨਾਮ 'ਤੇ ਤੁਸੀਂ ਬੱਚੇ ਪਾਲਦੇ ਰਹੇ ਹੋ, ਮੇਰੇ ਤਨ ਨੂੰ ਛੱਲਨੀ ਛੱਲਨੀ ਕਰ ਦਿਉ, ਪਰ ਗੁਰੂ ਗ੍ਰੰਥ ਸਾਹਿਬ 'ਤੇ ਗੋਲੀ ਨਾ ਚਲਾਇਉ। ਉਸਦੇ ਹੱਥਾਂ ਨੂੰ ਗੋਲੀਆਂ ਮਾਰ ਮਾਰ ਕੇ ਛੱਲਨੀ-ਛੱਲਨੀ ਕਰ ਦਿੱਤਾ। ਭਾਈ ਸਾਹਿਬ ਦੇ ਖ਼ੂਨ ਦੇ ਤੁਪਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਜਦੋਂ ਅੰਗਾਂ 'ਤੇ ਡਿੱਗੇ ਤਾਂ ਮਾਨੋ ਅੰਦਰੋਂ ਆਵਾਜ਼ ਆ ਰਹੀ ਸੀ, ਲੱਛਮਣ ਸਿਆਂ ! ਦੇਖ ਮੈਂ ਤੈਨੂੰ ਕਿਹਾ ਸੀ-

*ਤਨੁ ਮਨੁ ਕਾਟਿ ਕਾਟਿ ਸਭ ਅਰਪੀ ਵਿਚਿ ਅਗਨੀ ਆਪੁ ਜਲਾਈ॥*

ਜਿਹੜਾ ਬੱਚਾ ਗਿਆ ਸੀ, ਜਦੋਂ ਗੋਲੀ ਚੱਲੀ ਤਾਂ ਕੁਝ ਸਿੱਖਾਂ ਨੇ ਸਲਾਹ ਕਰਕੇ ਅੰਦਰ ਅਲਮਾਰੀ ਸੀ, ਬੱਚੇ ਨੂੰ ਉਸ ਅਲਮਾਰੀ ਵਿਚ ਡੱਕ ਦਿੱਤਾ। ਭਾਈ ਲੱਛਮਣ ਸਿੰਘ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਤੋਂ ਕੇਸਾਂ ਤੋਂ ਧੂਹ ਕੇ ਬਾਹਰ ਲੈ ਆਏ। ਕਹਿਣ ਲੱਗੇ- ਨਰਾਇਣੂ ਦਰਿੰਦਿਆਂ, ਜਿਹੜਾ ਜ਼ੁਲਮ ਤੂੰ ਕਰਦਾ ਪਿਆ ਹੈਂ, ਤੈਨੂੰ ਤਾਂ ਦੋਜ਼ਕ ਵਿਚ ਵੀ ਕਿਤੇ ਢੋਈ ਨਹੀਂ ਮਿਲਣੀ। ਤਿੱਖੀ ਤਲਵਾਰ ਦੇ ਨਾਲ ਭਾਈ ਲੱਛਮਣ ਸਿੰਘ ਦਾ ਸਿਰ ਇਸ ਤੋਂ ਅਲਹਿਦਾ ਕਰ ਦਿੱਤਾ। ਕਹਿਣ ਲੱਗਾ, ਬੋਲ ਹੁਣ ਕਿ ਕਿਵੇਂ ਤੈਨੂੰ ਬਾਬੇ ਨਾਨਕ ਦੇ ਘਰ ਦੀ ਸੇਵਾ ਦੇਵਾਂ ? ਧੜ ਨੂੰ ਖਿੱਚ ਕੇ ਜੰਡ ਨਾਲ ਪੁੱਠਿਆਂ ਬੰਨ੍ਹ ਦਿੱਤਾ ਤੇ ਉੱਤੇ ਤੇਲ ਪਾ ਕੇ ਭਾਈ ਸਾਹਿਬ ਭਾਈ ਲੱਛਮਣ ਸਿੰਘ ਦੇ ਤਨ ਨੂੰ ਅੱਗ ਲਾ ਦਿੱਤੀ। ਇੱਧਰ ਸਿੱਖਾਂ ਦੇ ਟੁੱਕੜੇ

ਕਰਨੇ ਸ਼ੁਰੂ ਕਰ ਦਿੱਤੇ। ਇਕ ਸਿੱਖ ਜਦੋਂ ਗੋਲੀ ਵੱਜੀ, ਜ਼ਖ਼ਮੀ ਹੋਇਆ, ਧਰਤੀ 'ਤੇ ਡਿੱਗਾ ਤਾਂ ਆਵਾਜ਼ ਦੇ ਕੇ ਕਹਿੰਦਾ ਹੈ, ਉਏ ਕੋਈ ਪਾਣੀ ਦਾ ਘੁੱਟ ਪਿਲਾ ਦਿਉ। ਇੰਨੀ ਦੇਰ ਨੂੰ ਮਹੰਤਾਂ ਦਾ ਇਕ ਗੁੰਡਾ ਆਇਆ। ਉਹ ਕਹਿੰਦਾ ਹੈ ਕੀ ਖੱਟਿਆ ਇਥੇ ਆ ਕੇ ? ਕਹਿੰਦਾ ਖੱਟਿਆ ਤਾਂ ਬਹੁਤ ਕੁਝ ਹੈ, ਪਿਆਸ ਲੱਗੀ ਹੈ, ਪਾਣੀ ਹੈ ? ਉਸਦੇ ਅੰਦਰ ਪਤਾ ਨਹੀਂ ਕੀ ਆਇਆ ਗੜਵੀ ਪਾਣੀ ਦੀ ਲੈ ਕੇ ਜਦੋਂ ਪਿਲਾਉਣ ਲਈ ਆਇਆ ਤਾਂ ਇਹਨਾਂ ਵਿਚ ਇਕ ਗੁੰਡਾ ਸੀ ਉਸਦਾ ਨਾਮ ਸੀ ਲੱਦੂ ਲੰਗੜਾ, ਉਸਨੇ ਗੜਵੀ ਨੂੰ ਠੁੱਡਾ ਮਾਰ ਕੇ ਕਿਹਾ ਕਿ ਇਹਨਾਂ ਦੁਸ਼ਮਣਾਂ ਨੂੰ ਪਾਣੀ ਪਿਆ ਪਿਲਾਉਂਦਾ ਹੈਂ। ਜਦੋਂ ਪਾਣੀ ਦੀ ਗੜਵੀ ਨੂੰ ਠੁੱਡਾ ਮਾਰ ਕੇ ਪਰ੍ਹਾਂ ਸੁੱਟਿਆ ਤਾਂ ਉਸ ਪਿਆਸੇ ਸਿੱਖ ਨੇ ਕਿਹਾ, ਫਿਰ ਇਕ ਕੰਮ ਕਰੋ, ਛੇਤੀ ਮੇਰੇ ਸੀਨੇ ਵਿਚ ਛੁਰਾ ਮਾਰੋ ਤਾਂਕਿ ਮੈਂ ਗੁਰੂ ਗੋਬਿੰਦ ਸਿੰਘ ਜੀ ਦੀ ਗੋਦ ਵਿਚ ਚਲਾ ਜਾਵਾਂ। ਉਸ ਪਿਆਸੇ ਸਿੱਖ ਨੂੰ ਇਹਨਾਂ ਨੇ ਤਿੱਖੀ ਤਲਵਾਰ ਦੇ ਨਾਲ ਉਸਦੇ ਸਿਰ ਨੂੰ ਧੜ ਤੋਂ ਅਲਹਿਦਾ ਕਰ ਦਿੱਤਾ।

ਮਹੰਤ ਦਾ ਇਕ ਗੁਰ ਭਾਈ ਸੀ, ਉਸ ਦਾ ਨਾਮ ਸੀ ਦੇਵਾ ਰਾਮ। ਕਹਿੰਦੇ ਹਨ ਜਦੋਂ ਸਿੱਖ ਦੀ ਗਰਦਨ ਵਿਚੋਂ ਖ਼ੂਨ ਨਿਕਲਿਆ ਤਾਂ ਉਸਨੇ ਆਪਣੀ ਜੀਭ ਨਾਲ ਉਸ ਖ਼ੂਨ ਨੂੰ ਚੱਟਿਆ ਤੇ ਕਹਿੰਦਾ ਹੈ ਕਿ ਅੱਜ ਸਾਡੇ ਅੰਦਰ ਨੂੰ ਠੰਢ ਪਈ ਹੈ ਇਹਨਾਂ ਅਕਾਲੀਆਂ ਦੇ ਸਿਰ ਲਾਹ ਕੇ। ਸਿੱਖਾਂ ਦਾ ਕੀਮਾ-ਕੀਮਾ ਕਰ ਦਿੱਤਾ ਗਿਆ। ਫਿਰ ਇਹਨਾਂ ਨੇ ਅੱਗ ਬਾਲ ਕੇ ਤੜਪਦੇ ਸਿੱਖ ਅੱਗ 'ਤੇ ਰੱਖੇ। ਇੰਨੀ ਦੇਰ ਨੂੰ ਭਾਈ ਦਲੀਪ ਸਿੰਘ ਨੂੰ ਪਤਾ ਲੱਗ ਗਿਆ ਕਿ ਨਨਕਾਣਾ ਸਾਹਿਬ ਅੰਦਰ ਗੋਲੀ ਚੱਲ ਗਈ ਹੈ। ਉਹ ਪੰਥ ਨੂੰ ਕਹਿ ਕੇ ਆਏ ਸਨ ਕਿ ਭਾਈ ਲੱਛਮਣ ਸਿੰਘ ਨੂੰ ਮੈਂ ਰੋਕਾਂਗਾ। ਨੰਗੇ ਪੈਰ ਨਨਕਾਣਾ ਸਾਹਿਬ ਵੱਲ ਦੌੜ ਪਏ। ਮਹੰਤ ਉਹਨਾਂ ਦਾ ਜਾਣੂੰ ਸੀ। ਮਹੰਤ ਘੋੜੇ 'ਤੇ ਚੜ੍ਹਿਆ ਆਪਣੇ ਗੁੰਡਿਆਂ ਨੂੰ ਹੁਕਮ ਪਿਆ ਦਿੰਦਾ ਸੀ। ਭਾਈ ਦਲੀਪ ਸਿੰਘ ਦੇਖਕੇ ਉੱਚੀ ਸਾਰੀ ਕਹਿੰਦੇ ਹਨ ਕਿ ਮਹੰਤਾ ! ਜ਼ੁਲਮ ਦੀ ਇਨਤਹਾ ਕਰ ਦਿੱਤੀ ਹੈ। ਸਬਰ ਕਰ, ਕਿੰਨੇ ਕੁ ਖ਼ੂਨ ਦੇ ਤੂੰ ਹੋਰ ਪਿਆਲੇ ਪੀਣੇ ਹਨ। ਮਹੰਤ ਕਹਿਣ ਲੱਗਾ ਦਲੀਪ ਸਿਆਂ ! ਤੂੰ ਵੀ ਅਕਾਲੀ ਹੋ ਗਿਆ ਹੈਂ ? ਦਲੀਪ ਸਿੰਘ ਕਹਿੰਦਾ ਹੈ ਕਿ ਜਿਨ੍ਹਾਂ ਦੇ ਤੂੰ ਟੁੱਕੜੇ ਕੀਤੇ ਹਨ, ਮੈਂ ਵੀ ਇਹਨਾਂ ਦਾ ਭਰਾ ਹਾਂ। ਮਹੰਤ ਨੇ ਪਸਤੌਲ ਦੀ ਗੋਲੀ ਚਲਾਈ। ਸੀਨੇ ਨੂੰ ਵਿੰਨ੍ਹਿਆ ਤੇ ਬਾਹਰ ਇੱਟਾਂ ਦਾ ਆਵਾ ਸੀ, ਭਾਈ ਸਾਹਿਬ ਨੂੰ ਤੜਫਦੇ ਹੋਏ ਨੂੰ ਇੱਟਾਂ ਦੇ ਆਵੇ ਵਾਲੀ ਭੱਠੀ ਵਾਲੀ ਥਾਂ 'ਤੇ ਛੱਡ ਦਿੱਤਾ। ਅੱਗ ਵਿਚ ਭਾਈ ਦਲੀਪ ਸਿੰਘ ਨੂੰ ਸੁੱਟਿਆ, ਭਾਈ ਵਰਿਆਮ ਸਿੰਘ ਨੂੰ ਸੁੱਟਿਆ।

ਮਹੰਤ ਦੇ ਬੰਦੇ ਅੰਦਰ ਖ਼ੂਨ ਧੋਂਦੇ ਪਏ ਹਨ ਕਿ ਨਿਸ਼ਾਨ ਨਾ ਰਹਿਣ। ਇਸ ਸਮੇਂ ਦਿਨ ਦੇ ਦੱਸ-ਗਿਆਰਾਂ ਵੱਜ ਚੁੱਕੇ ਹਨ। ਇੰਨੀ ਦੇਰ ਨੂੰ ਅਲਮਾਰੀ ਵਿਚੋਂ ਆਵਾਜ਼ ਆਈ ਉਸ ਬੱਚੇ ਦੀ ਕਿ ਬਾਪੂ ਮੈਂ ਘਰੋਂ ਤੇਰੇ ਨਾਲ ਸ਼ਹੀਦ ਹੋਣ ਲਈ ਆਇਆ ਹਾਂ। ਫਿਰ ਆਵਾਜ਼ ਆਈ ਬਾਪੂ ਤੂੰ ਬੋਲਦਾ ਨਹੀਂ। ਪਰ ਇੰਨਾ ਪਤਾ ਨਹੀਂ ਕਿ ਉਸ ਦੇ ਬਾਪੂ ਦੇ ਟੁੱਕੜੇ ਕਰਕੇ ਤਾਂ ਉਸਨੂੰ ਫੂਕ ਵੀ ਦਿੱਤਾ ਗਿਆ ਹੈ। ਇੰਨੀ ਦੇਰ ਨੂੰ ਖ਼ੂਨ ਸਾਫ਼ ਕਰਨ ਲੱਗੇ ਇਕ ਮਹੰਤ ਦੇ ਗੁੰਡੇ ਨੇ

ਕਿਹਾ ਕਿ ਅਲਮਾਰੀ ਵਿਚੋਂ ਕੋਈ ਬਲਾ ਪਈ ਬੋਲਦੀ ਜੇ। ਸ਼ਰਾਬੀ ਹੋਇਆ ਇਕ ਮਹੰਤ ਦਾ ਬਦਮਾਸ਼ ਆਇਆ ਤੇ ਕਹਿੰਦਾ ਹੈ ਕਿ ਇਥੇ ਵੱਡੀਆਂ-ਵੱਡੀਆਂ ਬਲਾਵਾਂ ਧੱਕ ਦਿੱਤੀਆਂ ਹਨ, ਇਹ ਕਿਹੜੀ ਬਲਾ ਹੈ ? ਅਲਮਾਰੀ ਖੋਲ੍ਹੀ ਤੇ ਭਾਈ ਦਰਬਾਰਾ ਸਿੰਘ ਨਿਕਲਿਆ। ਜਿਸਨੇ ਅਲਮਾਰੀ ਖੋਲ੍ਹੀ, ਉਸਨੂੰ ਗਲਵਕੜੀ ਪਾ ਲਈ ਭਾਈ ਦਰਬਾਰਾ ਸਿੰਘ ਨੇ। ਉਸਨੂੰ ਪਟਕਾ ਕੇ ਧਰਤੀ 'ਤੇ ਸੁੱਟਣ ਲੱਗੇ ਹਨ। ਉਸ ਬੱਚੇ ਨੇ ਕਿਹਾ, ਮੈਨੂੰ ਇਸ ਤਰ੍ਹਾਂ ਸ਼ਹੀਦ ਕਰੋ ਜਿਸ ਤਰ੍ਹਾਂ ਮੇਰੇ ਬਾਪੂ ਨੂੰ ਸ਼ਹੀਦ ਕੀਤਾ ਹੈ। ਉਸ ਬੱਚੇ ਦੇ ਦੋ ਟੁੱਕੜੇ ਕਰ ਕੇ ਅੱਗ ਵਿਚ ਸੁੱਟ ਦਿੱਤਾ ਗਿਆ। ਉੱਤਮ ਸਿੰਘ ਕਾਰਖ਼ਾਨੇ ਵਾਲੇ ਨੇ ਤਾਰਾਂ ਪਾ ਦਿੱਤੀਆਂ ਚਾਰ-ਚੁਫੇਰੇ ਅਤੇ ਕਹਿ ਦਿੱਤਾ ਕਿ ਨਨਕਾਣਾ ਸਾਹਿਬ ਵਿਚ ਖ਼ੂਨੀ ਸਾਕਾ ਹੋ ਗਿਆ ਹੈ। ਕਰਤਾਰ ਸਿੰਘ ਚੱਬਰ ਚੂੜਕਾਣੇ ਬੈਠਾ ਸੀ। ਸ਼੍ਰੋਮਣੀ ਕਮੇਟੀ ਨੂੰ ਪਤਾ ਲੱਗ ਗਿਆ।

21 ਫ਼ਰਵਰੀ ਦੀ ਦੁਪਹਿਰ ਨੂੰ ਇਕ ਜੱਥਾ ਚੂੜਕਾਣਾ ਸਾਹਿਬ ਸੱਚੇ ਸੌਦੇ ਤੋਂ ਚੱਲਿਆ ਹੈ। ਹੁਣ ਇਸ ਜੱਥੇ ਦੀ ਅਗਵਾਈ ਕਰਤਾਰ ਸਿੰਘ ਚੱਬਰ ਪਏ ਕਰਦੇ ਸਨ ਤੇ 2200 ਸਿੱਖ ਇਹਨਾਂ ਦੇ ਨਾਲ ਤੁਰਿਆ। ਇਸਨੇ 1100 ਦਾ ਜੱਥਾ ਵੱਖ-ਵੱਖ ਕਰਕੇ ਫਿਰ 200-200 ਦਾ ਜੱਥਾ ਬਣਾਇਆ। ਨਨਕਾਣਾ ਸਾਹਿਬ ਦੇ ਗੁਰਦੁਆਰੇ ਨੂੰ ਤਾਲੇ ਲਾ ਦਿੱਤੇ ਗਏ। ਜਦੋਂ ਇਹ ਜੱਥਾ ਤੁਰਿਆ ਤਾਂ ਰਸਤੇ ਵਿਚ ਦੋ ਅੰਗਰੇਜ਼ਾਂ ਦਾ ਨਾਮ ਆਉਂਦਾ ਹੈ- ਇਕ ਸੀ ਡੀ.ਸੀ., ਇਕ ਸੀ ਕਮਿਸ਼ਨਰ। ਡੀ.ਸੀ. ਮਿਸਟਰ ਕਰੀ ਸੀ, ਇਕ ਸੀ ਮਿਸਟਰ ਕਿੰਗ। ਇਹਨਾਂ ਵਿਚੋਂ ਸਰਦਾਰ ਬਹਾਦਰ ਮਹਿਤਾਬ ਰਾਏ ਐਡਵੋਕੇਟ, ਉਹਨਾਂ ਨੇ ਰੋਕ ਕੇ ਕਿਹਾ, ਚੱਬਰ ਸਾਹਿਬ ਜੀ ਅੱਗੇ ਨਾ ਜਾਇਉ। ਅੱਗੇ ਗੋਰਿਆਂ ਦੀ ਫ਼ੌਜ ਲੱਗੀ ਹੈ। ਚੱਬਰ ਨੇ ਕਿਹਾ ਸਾਹਿਬ, ਆਪ ਕਿਨਾਰੇ 'ਤੇ ਖਲੋ ਕੇ ਦੇਖਿਉ। ਤੁਸੀਂ ਅੱਜ ਸਾਡੇ ਸਿੱਖਾਂ ਦੇ ਹੱਥ ਦੇਖਿਆ ਜੇ ਤੇ ਗੋਰਿਆਂ ਦੀਆਂ ਬੰਦੂਕਾਂ ਦੇ ਨਿਸ਼ਾਨੇ ਅਸੀਂ ਦੇਖਾਂਗੇ, ਤੁਸੀਂ ਪਿਛਾਂਹ ਹੱਟ ਜਾਉ। ਉਹ ਕਹਿੰਦਾ ਹੈ ਰੁੱਕੋ, ਮੈਂ ਚਾਬੀਆਂ ਹੁਣੇ ਦਿੰਦਾ ਹਾਂ। 2200 ਸਿੱਖ ਸੀ। ਹਰ ਸਿੱਖ ਦੇ ਹੱਥ ਵਿਚ ਕੁਹਾੜੀ, ਟਕਵਾ, ਕਿਰਪਾਨ ਸੀ। ਗੋਰਾ ਕੰਬ ਗਿਆ। ਉਸਨੇ ਕਿਹਾ, ਮੈਂ ਚਾਬੀਆਂ ਤਾਂ ਦੇਵਾਂਗਾ ਪਹਿਲਾਂ ਕਮੇਟੀ ਬਣਾਉ। ਸਰਦਾਰ ਹਰਬੰਸ ਸਿੰਘ ਅਟਾਰੀ ਕਹਿੰਦੇ ਹਨ ਕਿ ਕਮੇਟੀ ਤਾਂ ਪਹਿਲਾਂ ਸ਼੍ਰੋਮਣੀ ਕਮੇਟੀ ਬਣ ਚੁੱਕੀ ਹੈ। ਕਹਿਣ ਲੱਗਾ ਨਹੀਂ, ਸਾਨੂੰ ਕਾਗਜ਼ੀ ਕਾਰਵਾਈ ਕਰਨੀ ਪਵੇਗੀ। ਖਲੋਤਿਆਂ-ਖਲੋਤਿਆਂ ਸੱਤ ਮੈਂਬਰੀ ਕਮੇਟੀ ਚੁਣੀ ਗਈ।

21 ਫ਼ਰਵਰੀ ਦੀ ਸ਼ਾਮ ਪੈ ਗਈ ਹੈ। ਸਿੱਖ ਜਗਤ ਨਨਕਾਣਾ ਸਾਹਿਬ ਦਾ ਦਰਵਾਜ਼ਾ ਖੋਲ੍ਹ ਕੇ ਉਹਨਾਂ ਸਿੱਖਾਂ ਦੇ ਦਰਸ਼ਨ ਕਰਨ ਲੱਗਾ, ਜਿਨ੍ਹਾਂ ਦੇ ਤਨ ਮਨ ਕਟੇ ਗਏ ਹਨ। ਜਦੋਂ ਦਰਵਾਜ਼ਾ ਖੋਲ੍ਹਿਆ ਤਾਂ ਸਾਰੇ ਅੰਦਰ ਨਹੀਂ ਜਾਣ ਦਿੱਤੇ। ਚੱਬਰ, ਅੰਗਰੇਜ਼ ਅਫ਼ਸਰ ਤੇ ਕੁਝ ਹੋਰ ਸਿੱਖ ਅੰਦਰ ਗਏ ਤਾਂ ਦੇਖਕੇ ਕਹਿੰਦੇ ਹਨ ਕਿ ਵੱਡੇ-ਵੱਡੇ ਕਰੜੇ ਹਿਰਦੇ ਵਾਲੇ ਬੰਦਿਆਂ ਦੀਆਂ ਭੁੱਬਾਂ ਨਿਕਲ ਗਈਆਂ। 21 ਫ਼ਰਵਰੀ ਦੀ ਸ਼ਾਮ ਨੂੰ ਭਾਈ ਹੀਰਾ ਸਿੰਘ ਰਾਗੀ ਜਦੋਂ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਨੂੰ ਜਾਣ ਲੱਗੇ ਤਾਂ ਉਥੇ ਉਹਨਾਂ ਇਕ ਚੁਬੱਚਾ ਦੇਖਿਆ। ਉਹ ਚੁਬੱਚਾ 16 ਇੰਚ ਚੌੜਾ, 14 ਇੰਚ ਡੂੰਘਾ ਤੇ 16 ਇੰਚ ਲੰਮਾ ਸੀ। ਕਹਿੰਦੇ ਹਨ ਕਿ ਇੰਨਾ ਖ਼ੂਨ

ਵੀੰਗਿਆ ਸੀ ਕਿ ਇਸ ਚੁਬੱਚੇ ਵਿਚ ਖ਼ੂਨ ਭਰ ਕੇ ਪਾਣੀ ਦੀ ਤਰ੍ਹਾਂ ਵਹਿ ਤੁਰਿਆ ਸੀ। ਗੁਰੂ ਗ੍ਰੰਥ ਸਾਹਿਬ ਦਾ ਸਰੂਪ ਦੇਖਿਆ। ਛਵੀਆਂ ਦੇ ਨਿਸ਼ਾਨ ਵੀ ਸਨ ਤੇ ਖ਼ੂਨ ਦੇ ਤੁੱਪਕੇ ਵੀ ਡਿੱਗੇ ਹੋਏ ਸਨ। ਜਦੋਂ ਉਹਨਾਂ ਰੁਮਾਲ ਚੁੱਕ ਕੇ ਹੁਕਮ ਲਿਆ ਤਾਂ ਮਹੰਤ ਦੀ ਨਜ਼ਰ ਵਿਚ ਉਹ ਸੜ ਚੁੱਕੇ ਕੋਲੇ ਸਨ ਪਰ ਭਾਈ ਲੱਛਮਣ ਸਿੰਘ ਦਾ ਅੰਦਰ ਸੀ ਤੇ ਗੁਰੂ ਗ੍ਰੰਥ ਸਾਹਿਬ ਬੋਲ ਕੇ ਕਹਿ ਰਹੇ ਸਨ – ਸੂਹੀ ਬਾਬਾ ਫਰੀਦ ਜੀ-

*ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥*
*ਬਾਵਲਿ ਹੋਈ ਸੋ ਸਹੁ ਲੋਰਉ ॥*
*ਤੈ ਸਹਿ ਮਨ ਮਹਿ ਕੀਆ ਰੋਸੁ ॥*
*ਮੁਝੁ ਅਵਗਨ ਸਹ ਨਾਹੀ ਦੋਸੁ ॥*

(ਅੰਗ ੭੯੪)

ਲੋਕਾਂ ਦੀ ਨਜ਼ਰ ਵਿਚ ਸੜ ਕੇ ਕੋਲੇ ਹੋਈ ਲਾਸ਼ ਹੈ, ਪਰ ਗੁਰੂ ਕਹਿ ਰਿਹਾ ਸੀ-

*ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥*

ਲੱਛਮਣ ਸਿੰਘ ਦਾ ਅੰਦਰ ਕਹਿ ਰਿਹਾ ਸੀ-

*ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਈ ॥*

(ਅੰਗ ੭੯੪)

21 ਫ਼ਰਵਰੀ ਨੂੰ ਦਰਵਾਜ਼ਾ ਬੰਦ ਕਰ ਦਿੱਤਾ ਗਿਆ। ਸਿੱਖ ਸੰਗਤਾਂ ਨੂੰ ਕਹਿ ਦਿੱਤਾ ਕਿ 22 ਫ਼ਰਵਰੀ ਨੂੰ ਸਵੇਰੇ ਪਹੁੰਚੋ। ਸ਼ਹੀਦਾਂ ਦੀਆਂ ਲਾਸ਼ਾਂ ਇਕੱਠੀਆਂ ਕੀਤੀਆਂ ਜਾਣਗੀਆਂ।

ਅੱਜ ਸਿੱਖ ਸੰਗਤ ਲਈ ਦਰਵਾਜ਼ਾ ਖੋਲ੍ਹਿਆ ਗਿਆ। ਅੰਦਰ ਸੰਗਤ ਪ੍ਰਵੇਸ਼ ਹੋਈ। ਜਿਸ ਦਾ ਪੁੱਤਰ ਸੀ, ਉਹ ਪੁੱਤਰ ਨੂੰ ਲੱਭਣ ਤੁਰ ਪਿਆ, ਜਿਸ ਦਾ ਸਾਈਂ ਸੀ, ਉਹ ਸਾਈਂ ਨੂੰ ਲੱਭਣ ਤੁਰ ਪਈ, ਪਰ ਲੱਭਿਆ ਉਥੋਂ ਚਾਰ-ਅੱਧ ਸੜੀਆਂ ਲਾਸ਼ਾਂ ਪਰ ਉਹਨਾਂ ਲਾਸ਼ਾਂ ਦੇ ਚਿਹਰੇ 'ਤੇ ਇੰਨੇ ਨਿਸ਼ਾਨ ਸਨ ਕਿ ਕੋਈ ਵੀ ਨਿਸ਼ਾਨ ਦੇ ਤੌਰ 'ਤੇ ਉਹ ਲਾਸ਼ ਪਹਿਚਾਣੀ ਨਹੀਂ ਸੀ ਜਾ ਸਕਦੀ। ਸਵੇਰੇ 23 ਫ਼ਰਵਰੀ 1921 ਈ: ਨੂੰ ਐਲਾਨ ਕੀਤਾ ਗਿਆ ਕਿ ਇਹਨਾਂ ਸ਼ਹੀਦਾਂ ਦਾ ਸ਼ਾਮ ਨੂੰ ਸਸਕਾਰ ਕੀਤਾ ਜਾਏਗਾ। ਭਾਈ ਨਰਾਇਣ ਸਿੰਘ ਕਹਿੰਦੇ ਹਨ ਕਿ ਜਦੋਂ ਸਸਕਾਰ ਕੀਤਾ ਗਿਆ ਤਾਂ ਮੈਂ ਆਪਣੇ ਹੱਥਾਂ ਨਾਲ ਖੋਪੜੀਆਂ ਇਕੱਠੀਆਂ ਕਰਾਉਣ ਵਾਲਿਆਂ ਵਿਚ ਸੀ। ਸਭ ਤੋਂ ਪਹਿਲਾਂ ਚਾਰ ਲਾਸ਼ਾਂ ਸਿੱਖਾਂ ਦੀਆਂ ਰੱਖੀਆਂ ਗਈਆਂ। ਫਿਰ 126 ਖੋਪੜੀਆਂ ਟਿਕਾਈਆਂ ਗਈਆਂ। ਉਹਨਾਂ ਉੱਤੇ ਤਿੰਨ ਟੋਕਰੇ ਮਾਸ ਦੇ ਬੀੜੇ ਗਏ। ਫਿਰ ਦੱਸ ਟੋਕਰੇ ਹੱਡੀਆਂ ਦੇ ਉਹਨਾਂ 'ਤੇ ਬੀੜੇ ਗਏ। ਜਦੋਂ ਲਾਂਬੂ ਲੱਗਣ ਲੱਗਾ ਤਾਂ ਪ੍ਰੋਫ਼ੈਸਰ ਜੋਧ ਸਿੰਘ ਹੋਰੀਂ ਅਰਦਾਸ ਕਰਨ ਲਈ ਆਏ। ਭਾਈ ਜੋਧ ਸਿੰਘ ਜੀ ਨੇ ਅਖ਼ੀਰਲੀ ਅਰਦਾਸ ਕੀਤੀ-

ਹੇ ਧੰਨ ਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ! ਤੇਰੇ ਘਰ ਪਹੁੰਚੇ ਸਨ ਮਰਜੀਵੜੇ ਸ਼ਹਾਦਤ ਦੇ ਗਾਨ੍ਹੇ ਬੰਨ੍ਹ ਕੇ ਆਏ ਸਨ। ਤੇਰੇ ਚਰਨਾਂ ਵਿਚ ਇਹਨਾਂ ਨੇ ਸ਼ਹਾਦਤ ਦਾ ਜਾਮ ਪੀਤਾ ਹੈ। ਅੱਜ ਪੂਰਾ ਸਿੱਖ ਜਗਤ ਇਹਨਾਂ ਦੇ ਤਨ ਦੇ ਟੁਕੜਿਆਂ ਦਾ ਸਸਕਾਰ ਕਰਨ ਲੱਗਾ ਹੈ। ਜਦੋਂ ਭਾਈ ਸਾਹਿਬ ਨੇ ਅਰਦਾਸ ਕੀਤੀ ਤਾਂ ਕਹਿੰਦੇ ਹਨ ਕਿ ਕੋਈ ਅੱਖ ਅਜਿਹੀ ਨਹੀਂ ਸੀ ਜਿਹੜੀ ਅੱਥਰੂਆਂ ਨਾਲ ਭਰੀ ਨਾ ਹੋਵੇ। ਇੱਧਰ ਅੱਗ ਦੇ ਲਾਂਬੂ ਚਿੱਖਾ ਵਿਚੋਂ ਨਿਕਲੇ, ਉੱਧਰ ਭਾਈ ਸਾਹਿਬ ਭਾਈ ਹੀਰਾ ਸਿੰਘ ਹੋਰਾਂ ਨੇ ਇਹਨਾਂ ਦੇ ਸਸਕਾਰ ਤੋਂ ਬਾਅਦ ਅਰਦਾਸ ਕੀਤੀ। ਕਹਿਣ ਲੱਗੇ ਹੇ ਸੱਚੇ ਪਾਤਿਸ਼ਾਹ ! ਇਹਨਾਂ ਸਿੱਖਾਂ ਦੇ ਟੁਕੜਿਆਂ ਦਾ ਸਸਕਾਰ ਕਰ ਦਿੱਤਾ ਹੈ। ਆਪ ਜੀ ਦੇ ਚਰਨ ਕਮਲਾਂ ਵਿਖੇ ਅਰਦਾਸ ਬੇਨਤੀ ਹੈ ਕਿ ਇਹ ਸਿੱਖ ਤੇਰੇ ਚਰਨਾਂ ਵਿਚ ਪ੍ਰਵਾਨ ਹੋ ਗਏ ਤੇ ਜਦੋਂ ਹੁਕਮ ਲੈਣ ਲੱਗੇ ਤਾਂ ਬਚਨ ਆਇਆ–

ਵਡਹੰਸ ਮਹਲਾ ੫ ॥

*ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ॥*

*ਨਾਨਕ ਜਾਣੇ ਸਤਿ ਸਾਈ ਸੰਤ ਨ ਬਾਹਰਾ॥*

(ਅੰਗ ੫੭੮)

ਜਿਹੜੇ ਗੁਰੂ ਨੂੰ ਭਾਉਂਦੇ ਪਏ ਸਨ, ਉਹਨਾਂ ਨੂੰ ਵੱਖ ਕਰਕੇ ਆਪਣੀ ਗੋਦ ਵਿਚ ਉਸਨੇ ਥਾਂ ਦੇ ਦਿੱਤੀ ਹੈ।

ਆਉ 21 ਫ਼ਰਵਰੀ ਨੂੰ ਸ਼ਹੀਦਾਂ ਦੀ ਯਾਦਗਾਰ ਆਉਂਦੀ ਪਈ ਹੈ। ਜੇ ਤੁਸੀਂ ਵਾਕਿਆ ਹੀ ਭਾਈ ਲੱਛਮਣ ਸਿੰਘ ਦੇ ਖ਼ੂਨ, ਭਾਈ ਟਹਿਲ ਸਿੰਘ ਦੀ ਵੱਜੀ ਗੋਲੀ ਨੂੰ, ਭਾਈ ਦਰਬਾਰਾ ਸਿੰਘ ਦੇ ਤਨ ਦੇ ਟੁਕੜਿਆਂ ਨੂੰ ਪਿਆਰ ਕਰਦੇ ਹੋ ਤਾਂ ਉਹਨਾਂ ਸ਼ਹੀਦਾਂ ਦੀ ਸ਼ਹੀਦੀ ਨੂੰ ਮੁਖ ਰੱਖ ਕੇ ਇਕ ਪ੍ਰਣ ਕਰੀਏ ਕਿ 21 ਫ਼ਰਵਰੀ ਤੱਕ ਜਿਨ੍ਹਾਂ ਅੰਮ੍ਰਿਤ ਦੀ ਦਾਤ ਨਹੀਂ ਲਈ, ਉਹ ਅੰਮ੍ਰਿਤ ਦੀ ਦਾਤ ਲੈਣ। ਜਿਹੜੇ ਨਸ਼ਿਆਂ ਦਾ ਸੇਵਨ ਕਰਦੇ ਹਨ, ਉਹ ਨਸ਼ਿਆਂ ਨੂੰ ਛੱਡਣ। ਦਾਤਾ ਮੇਹਰ ਕਰਨ ਕਿ ਅਸੀਂ ਉਹਨਾਂ ਸ਼ਹੀਦਾਂ ਦੇ ਪਾਏ ਹੋਏ ਪੂਰਨਿਆਂ 'ਤੇ ਚੱਲ ਸਕੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਸਰਬਤ ਸੰਗਤ ਬਖ਼ਸ਼ਣਹਾਰ ਹੈ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

☆☆☆

# ਸਾਹਿਬੁ ਮੇਰਾ ਨੀਤ ਨਵਾ

ਧਨਾਸਰੀ ਮਹਲਾ ੧ ਘਰੁ ੧ ਚਉਪਦੇ
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

*ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ॥*
*ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ॥ ੧॥*
*ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥ ੧॥ ਰਹਾਉ॥*
*ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ॥*
*ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ॥ ੨॥*
*ਦਇਆਲ ਤੇਰੈ ਨਾਮਿ ਤਰਾ॥ ਸਦ ਕੁਰਬਾਣੈ ਜਾਉ॥ ੧॥ ਰਹਾਉ॥*
*ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ॥*
*ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇਇ॥ ੩॥*
*ਤੁਧੁ ਬਾਝੁ ਪਿਆਰੇ ਕੇਵ ਰਹਾ॥*
*ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ॥*
*ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ॥ ੧॥ ਰਹਾਉ॥*
*ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ॥*
*ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ॥ ੪॥*
*ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ॥ ੧॥ ਰਹਾਉ॥*

(ਅੰਗ ੬੬੦)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਇਹ ਅੰਮ੍ਰਿਤ ਬਚਨ ਧੰਨ

ਗੁਰੂ ਨਾਨਕ ਸਾਹਿਬ ਨੇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤੇ ਹਨ। ਇਸ ਸ਼ਬਦ ਦੀ ਜੋ ਵਿਚਾਰ ਅਸੀਂ ਕਰਨੀ ਹੈ, ਇਸ ਸੰਖੇਪ ਜਿਹੇ ਭਾਵ ਨੂੰ ਅਸੀਂ ਸਮਝ ਲਈਏ ਕਿ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਇਸ ਸ਼ਬਦ ਦੀ ਆਰੰਭਤਾ ਅੰਦਰ ਦੀ ਪੁਕਾਰ ਤੋਂ ਕੀਤੀ ਹੈ ਅਤੇ ਕਿਹਾ ਹੈ ਕਿ ਹੇ ਪ੍ਰਭੂ! ਅੰਦਰ ਵਾਲਾ ਦਿਲ ਕੰਬਦਾ ਹੈ, ਕਿਹੜੀ ਥਾਂ 'ਤੇ ਜਾ ਕੇ ਪੁਕਾਰ ਕਰੀਏ ਜਿਥੇ ਸਾਡੇ ਦੁੱਖ ਕੱਟੇ ਜਾਣ। ਫਿਰ ਉਹਨਾਂ ਬਖ਼ਸ਼ਿਸ਼ ਕੀਤੀ ਕਿ ਉਸ ਸਾਹਿਬ ਨੂੰ ਰੋਜ਼ ਚੇਤੇ ਕਰੋ ਜਿਹੜਾ ਸਾਂਈਂ ਨਿਤ ਨਵਾਂ ਹੈ ਤੇ ਆਦਿ ਕਾਲ ਤੋਂ ਜੀਵਾਂ ਨੂੰ ਦਾਤਾਂ ਪਿਆ ਦਿੰਦਾ ਹੈ। ਫਿਰ ਬੇਨਤੀ ਕਰ ਦਿੱਤੀ ਕਿ ਹੇ ਦੁੱਖਾਂ ਨੂੰ ਦੂਰ ਕਰਨ ਵਾਲੇ ਵਾਹਿਗੁਰੂ ਜੀ! ਅਜਿਹੀ ਬਖ਼ਸ਼ਿਸ਼ ਕਰੋ, ਇਹੋ ਜਿਹੀ ਵਡਿਆਈ ਬਖ਼ਸ਼ੋ ਕਿ ਆਪ ਜੀ ਦੇ ਨਾਮ ਵਿਚ ਅਸੀਂ ਸਦੀਵ ਕਾਲ ਲਈ ਜੁੜੇ ਰਹੀਏ। ਤੁਸੀਂ ਸਰਵ ਵਿਆਪਕ ਹੋ, ਸਾਰੀਆਂ ਥਾਵਾਂ 'ਤੇ ਆਪ ਹੋ। ਆਪ ਜੀ ਤੋਂ ਬਿਨਾਂ ਅਸੀਂ ਹੋਰ ਕਿਸੇ ਦਾ ਓਟ ਆਸਰਾ ਨਹੀਂ ਲਿਆ। ਕ੍ਰਿਪਾਲਤਾ ਕਰੋ, ਬਖ਼ਸ਼ਿਸ਼ ਕਰੋ ਹੇ ਮੇਰੇ ਮਾਲਕ ਜੀ ਕਿ ਆਪ ਜੀ ਦੇ ਨਾਮ ਤੋਂ ਮੈਂ ਖਿਨ-ਖਿਨ ਵਾਰਨੇ ਬਲਿਹਾਰਨੇ ਜਾਵਾਂ।

ਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ਜੀ ਨੇ ਇਸ ਪਾਵਨ ਪਵਿੱਤਰ ਸ਼ਬਦ ਦੀ ਪ੍ਰਾਰੰਭਤਾ ਕਰਦਿਆਂ ਅੰਤਰ ਆਤਮੇ ਦੀ ਅੰਦਰ ਦੀ ਪੁਕਾਰ ਕਰਨ ਦੀ, ਉਸ ਪ੍ਰਭੂ ਦੇ ਚਰਨਾਂ ਵਿਚ ਜੋਦੜੀ ਕਰਨ ਦੀ, ਦੁੱਖਾਂ ਨੂੰ ਵਿਸਾਰਨ ਵਾਲੇ ਸਾਂਈਂ ਦੇ ਚਰਨਾਂ ਵਿਚ ਪੁਕਾਰਨ ਦੀ ਗੱਲ ਕਹੀ ਹੈ। ਸਭ ਤੋਂ ਪਹਿਲੀ ਗੱਲ ਇਹ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚੋਂ ਪੁਕਾਰ ਕਰਨ ਤੋਂ ਪਹਿਲਾਂ, ਕਿਉਂਕਿ ਉਹ ਸਾਰਿਆਂ ਦਾ ਦਾਤਾ ਹੈ, ਸਾਨੂੰ ਇਹ ਸਮਝ ਪੈ ਜਾਏ ਕਿ ਕਿਹੜੇ ਦੁੱਖ ਹਨ ਜਿਨ੍ਹਾਂ ਦੁੱਖਾਂ ਦੀ ਨਵਿਰਤੀ ਕਰਨ ਵਾਲਾ ਉਹ ਪਰੀਪੂਰਨ ਪ੍ਰਮੇਸ਼ਰ ਹੈ। ਜਦੋਂ ਅਸੀਂ ਆਮ ਤੌਰ 'ਤੇ ਦੁੱਖਾਂ ਦੀ ਗੱਲ ਕਰਦੇ ਹਾਂ ਤਾਂ ਆਪਣੇ ਦੁੱਖ ਦੀ ਗੱਲ ਅਸੀਂ ਕਰਾਂਗੇ। ਘਰ ਵਿਚ ਕੋਈ ਕਲੇਸ਼ ਪੈ ਜਾਏ, ਸਰੀਰ ਨੂੰ ਕੋਈ ਰੋਗ ਲੱਗ ਜਾਏ ਜਾਂ ਸੰਸਾਰਕ ਤੌਰ 'ਤੇ ਕੋਈ ਮੁਸੀਬਤ ਆ ਜਾਏ ਤੇ ਅਸੀਂ ਸ਼ਬਦ ਵਰਤਦੇ ਹਾਂ ਕਿ ਦੁੱਖ ਲੱਗ ਗਿਆ ਹੈ, ਰੋਗ ਲੱਗ ਗਿਆ ਹੈ, ਪਰ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ ਮਲਾਰ ਰਾਗ ਦੇ ਅੰਦਰ ਪਹਿਲਾਂ ਤਾਂ ਇਨਸਾਨੀਅਤ ਨੂੰ, ਮਨੁੱਖਤਾ ਨੂੰ ਕਿਹੜੇ ਦੁੱਖ ਹਨ, ਉਹ ਚਾਰ ਵੱਡੇ ਦੁੱਖਾਂ ਦਾ ਜ਼ਿਕਰ ਕੀਤਾ ਹੈ। ਇਕੱਲੇ ਫਿਰ ਉਹ ਚਾਰ ਦੁੱਖ ਹੀ ਨਹੀਂ ਦੱਸੇ, ਉਹਨਾਂ ਚਾਰ ਦੁੱਖਾਂ ਦੀ ਨਵਿਰਤੀ ਦਾ ਸਾਧਨ, ਉਹਨਾਂ ਦੇ ਛੁਟਕਾਰੇ ਦਾ ਸਾਧਨ, ਉਹਨਾਂ ਤੋਂ ਬੱਚਣ ਦਾ ਉਪਾਅ ਵੀ ਧੰਨ ਗੁਰੂ ਨਾਨਕ ਸਾਹਿਬ ਨੇ ਕ੍ਰਿਪਾ ਕਰਕੇ ਦੱਸ ਦਿੱਤਾ ਹੈ।

ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ ਸਭ ਤੋਂ ਪਹਿਲਾਂ ਜਿਹੜਾ ਦੁੱਖ ਗਿਣਿਆ ਹੈ, ਅਸੀਂ ਆਮ ਤੌਰ 'ਤੇ ਧਨ ਦਾ ਚਲਾ ਜਾਣਾ ਦੁੱਖ ਮੰਨਦੇ ਹਾਂ ਜਾਂ ਸਰੀਰ ਨੂੰ ਰੋਗ ਲੱਗ ਜਾਏ, ਉਸਨੂੰ ਦੁੱਖ ਮੰਨਦੇ ਹਾਂ। ਪਰ ਗੁਰੂ ਨਾਨਕ ਸਾਹਿਬ ਨੇ ਦੁੱਖਾਂ ਦੀ ਗਿਣਤੀ ਕਰਦਿਆਂ ਸਭ ਤੋਂ ਪਹਿਲਾਂ ਜਿਹੜਾ ਦੁੱਖ ਮੰਨਿਆ ਹੈ, ਉਹ ਵਿਛੋੜਾ ਹੈ। ਪਿਆਰਿਓ! ਵਿਛੋੜੇ ਦਾ ਦੁੱਖ

ਸਭ ਤੋਂ ਵੱਡਾ ਹੈ। ਇਸ ਦੁੱਖ ਤੋਂ ਬਾਅਦ ਦੂਜਾ ਦੁੱਖ ਜਿਹੜਾ ਉਹ ਗੁਰੂ ਸਾਹਿਬ ਨੇ ਬਾਣੀ ਵਿਚ ਦੱਸਿਆ ਹੈ, ਉਹ ਹੈ ਅੰਦਰ ਦੀ ਭੁੱਖ। ਤੀਸਰਾ ਦੁੱਖ ਬਾਬਾ ਜੀ ਨੇ ਬਾਣੀ ਵਿਚ ਦੱਸਿਆ ਹੈ ਮੌਤ ਦਾ ਭੈਅ ਤੇ ਚੌਥਾ ਦੁੱਖ ਦੱਸਦੇ ਹਨ ਸਰੀਰ ਨੂੰ ਚਿੰਬੜੇ ਹੋਏ ਰੋਗ। ਬਾਬਾ ਜੀ ਨੇ ਕਿਹਾ ਦੁੱਖ ਵਿਛੋੜਾ। ਸਭ ਤੋਂ ਪਹਿਲਾ ਦੁੱਖ ਹੈ ਸਾਡੇ ਅੰਦਰ ਵਿਛੋੜੇ ਦਾ। ਸੰਸਾਰਕ ਤੌਰ 'ਤੇ ਵੀ ਵਿਛੋੜਾ ਪਏ ਤਾਂ ਦੁੱਖ ਜਨਮ ਲੈਂਦਾ ਹੈ। ਸਾਕ-ਸੰਬੰਧੀ ਵਿਛੜ ਜਾਣ ਤਾਂ ਵੀ ਦੁੱਖ ਹੈ। ਕੋਈ ਵੀ ਚੀਜ਼ ਆਪਣੇ ਮੂਲ ਤੋਂ ਜਦੋਂ ਵਿਛੜ ਜਾਏਗੀ ਤਾਂ ਕੁਦਰਤੀ ਤੌਰ 'ਤੇ ਵਿਛੋੜਾ ਉਸਦੇ ਅੰਦਰ ਰੋਗ, ਉਸਦੇ ਅੰਦਰ ਕਲੇਸ਼ ਜ਼ਰੂਰ ਪੈਦਾ ਕਰੇਗਾ। ਦੇਖੋ ਪਰਿਵਾਰ ਵਿਚ ਬੈਠੇ ਹਾਂ। ਕੋਈ ਘਰ ਦਾ ਜੀਵ ਵਿਛੜ ਜਾਏ ਤੇ ਉਸਦਾ ਵਿਛੋੜਾ ਉਸ ਦੀਆਂ ਚੀਜ਼ਾਂ, ਉਸ ਦੀਆਂ ਵਸਤੂਆਂ ਦੇਖ ਦੇਖ ਕੇ ਅੰਦਰ ਦੁੱਖੀ ਹੋਈ ਜਾਏਗਾ। ਉਸ ਵਿਛੜੇ ਹੋਏ ਸੱਜਣ ਦੀ ਯਾਦ ਆਏਗੀ ਤੇ ਅੰਦਰ ਪੁਕਾਰੇਗਾ।

ਦੂਜਾ ਦੁੱਖ ਸਤਿਗੁਰੂ ਜੀ ਨੇ ਅੰਮ੍ਰਿਤ ਬਾਣੀ ਵਿਚ ਬਖ਼ਸ਼ਿਸ਼ ਕੀਤਾ ਹੈ, ਉਹ ਹੈ ਭੁੱਖ ਦਾ, ਉਹ ਹੈ ਤ੍ਰਿਸ਼ਨਾ ਦਾ, ਉਹ ਹੈ ਅੰਦਰ ਦਾ ਦੁੱਖ, ਅੰਦਰ ਦੇ ਧਨ ਦੀ ਜਿਹੜੀ ਲਾਲਸਾ ਹੈ। ਤੀਜਾ ਦੁੱਖ ਸ਼ਕਤੀਵਾਨ ਜਮਦੂਤ ਦਾ ਹੈ ਤੇ ਚੌਥਾ ਦੁੱਖ ਸਾਡੇ ਸਰੀਰ ਨੂੰ ਚੰਬੜੇ ਰੋਗ ਹਨ।

*ਦੁਖੁ ਵੇਛੋੜਾ ਇਕੁ ਦੁਖੁ ਭੂਖ॥*
*ਇਕੁ ਦੁਖੁ ਸਕਤਵਾਰ ਜਮਦੂਤ॥*
*ਇਕੁ ਦੁਖ ਰੋਗੁ ਲਗੈ ਤਨਿ ਧਾਇ॥*
*ਵੈਦ ਨ ਭੋਲੇ ਦਾਰੂ ਲਾਇ॥ ੧॥* (ਅੰਗ ੧੨੫੬)

ਹੇ ਵੈਦ ! ਤੈਨੂੰ ਇਹ ਪਤਾ ਹੈ ਕਿ ਕਿਹੜੇ ਕਿਹੜੇ ਰੋਗ ਬੰਦੇ ਦੇ ਅੰਦਰ ਕੰਮ ਪਏ ਕਰਦੇ ਹਨ ? ਸਤਿਗੁਰੂ ਜੀ ਨੇ ਅੰਮ੍ਰਿਤ ਬਚਨਾਂ ਵਿਚ ਕੁਝ ਉਦਾਹਰਨਾਂ ਦਿੱਤੀਆਂ ਹਨ ਸਾਨੂੰ ਸਮਝਾਉਣ ਲਈ ਕਿ ਇਨਸਾਨ ਨੂੰ ਕੁਝ ਸਮਝ ਪੈ ਜਾਏ ਕਿ ਆਪਣੇ ਮੂਲ ਤੋਂ ਵਿਛੜ ਜਾਈਏ ਤਾਂ ਕਿੰਨਾ ਵੱਡਾ ਦੁੱਖ ਹੈ। ਪਹਿਲਾ ਬਚਨ ਹੈ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਦਾ ਉਚਾਰਨ ਕੀਤਾ ਹੋਇਆ ਸਲੋਕ ਵਾਰਾਂ ਤੇ ਵਧੀਕ ਵਿਚ। ਸਤਿਗੁਰੂ ਜੀ ਸਾਨੂੰ ਸਮਝਾਉਣ ਲਈ ਇਹ ਪ੍ਰਮਾਣ ਦਿੰਦੇ ਹਨ। ਹਜ਼ੂਰ ਫ਼ੁਰਮਾਉਂਦੇ ਹਨ ਕਿ ਇਕ ਪਾਣੀ ਦਾ ਭਰਿਆ ਹੋਇਆ ਤਲਾਬ ਹੈ ਤੇ ਉਸ ਤਲਾਬ ਦੇ ਅੰਦਰ ਸੋਹਣੇ ਕਮਲ ਦੇ ਫੁੱਲ ਪੈਦਾ ਹੋਏ ਹਨ ਤੇ ਕਮਲ ਦੇ ਫੁੱਲਾਂ ਦਾ ਰੰਗ ਵੀ ਸਫ਼ੈਦ ਹੈ। ਕਿਤੇ ਉਹ ਸਫ਼ੈਦ ਹਨ, ਕਿਤੇ ਪੀਲੇ ਰੰਗ ਦੇ ਹਨ ਤੇ ਸਾਹਿਬ ਕਹਿੰਦੇ ਹਨ ਕਿ ਨਿਰਮਲ ਪਾਣੀ ਵਿਚ ਪੈਦਾ ਹੋਏ ਫੁੱਲ ਤੇ ਇਹਨਾਂ ਫੁੱਲਾਂ ਦੀ ਸੁਗੰਧੀ ਨੂੰ ਮਾਨਣ ਵਾਲੇ, ਇਹਨਾਂ ਫੁੱਲਾਂ ਦੇ ਉਪਰ ਗੁੰਜਾਰ ਪਾਉਣ ਵਾਲੇ ਭੰਵਰੇ ਵੀ ਆ ਕੇ ਪ੍ਰਕਰਮਾ ਪਏ ਕਰਦੇ ਹਨ। ਪਾਣੀ ਦੀ ਨਿਰਮਲਤਾਈ, ਫੁੱਲਾਂ ਦਾ ਖੇੜਾ ਤੇ ਭੰਵਰਿਆਂ ਦਾ ਸੰਗੀਤ, ਉਹਨਾਂ ਦੀ ਆਵਾਜ਼ ਹਰ ਇਕ ਲੰਘਣ ਵਾਲੇ ਇਨਸਾਨ ਨੂੰ ਪ੍ਰਭਾਵਿਤ ਕਰਦੀ ਹੈ। ਸੱਚੇ ਪਾਤਿਸ਼ਾਹ ਨੇ ਮੇਹਰ ਕੀਤੀ ਤੇ ਉਸ ਸਰੋਵਰ ਨੂੰ ਦੇਖਿਆ, ਉਸਦੇ

ਫੁੱਲ ਖਿੜੇ ਦੇਖੇ, ਉਸ ਉੱਪਰ ਭੰਵਰਿਆਂ ਦੀ ਗੂੰਜ ਪਈ ਦੇਖੀ ਤੇ ਸੋਚਿਆ ਕਿ ਕਿੰਨਾ ਖ਼ੁਸ਼ੀ ਵਿਚ ਹੈ ਸਰੋਵਰ ਤੇ ਸਰੋਵਰ ਦੇ ਫੁੱਲ ਤੇ ਜਦੋਂ ਕੁਝ ਦਿਨਾਂ ਬਾਅਦ ਦੇਖਿਆ ਤਾਂ ਉਸੇ ਸਰੋਵਰ ਦਾ ਜਿਹੜਾ ਨਿਰਮਲ ਪਾਣੀ ਸੀ, ਉਸਦਾ ਰੰਗ ਕਾਲਾ ਪੈ ਚੁੱਕਾ ਸੀ, ਕਿਉਂਕਿ ਦੂਖ ਵਿਸਾਰਨ ਹੈ ਪ੍ਰਭੂ। ਸਾਹਿਬ ਕਹਿੰਦੇ ਹਨ ਕਿ ਸਰੋਵਰ ਦੇ ਪਾਣੀ ਦਾ ਰੰਗ ਕਾਲਾ ਪੈ ਚੁੱਕਾ ਸੀ। ਜਿਹੜੇ ਫੁੱਲ ਖਿੜੇ ਹਨ, ਉਹ ਮੁਰਝਾ ਕੇ ਪਾਣੀ ਵਿਚ ਸੜ ਚੁੱਕੇ ਹਨ ਤੇ ਉਸੇ ਪਾਣੀ ਵਿਚ ਜਿਥੇ ਕਦੀ ਭੰਵਰੇ ਆਪਣੀ ਗੂੰਜ ਪਾਉਂਦੇ ਸਨ, ਉਥੇ ਮੱਖੀਆਂ ਅਤੇ ਮੱਛਰ ਮੰਡਰਾਉਂਦੇ ਪਏ ਹਨ। ਜਿਸਦੇ ਕੋਲੋਂ ਲੰਘਣ ਵਾਲੇ ਲੋਕ ਚਾਰ ਘੜੀਆਂ ਬੈਠ ਕੇ ਸਕੂਨ ਸ਼ਾਂਤੀ ਪ੍ਰਾਪਤ ਕਰਦੇ ਸਨ, ਅੱਜ ਉਸੇ ਸਰੋਵਰ ਤੋਂ ਲੋਕ ਕੰਨੀ ਕਤਰਾ ਆਪਣੇ ਮੂੰਹ 'ਤੇ ਕੱਪੜਾ ਰੱਖ ਕੇ ਦੂਰ ਪਏ ਜਾਂਦੇ ਹਨ ਤੇ ਜੇ ਪੁੱਛਿਆ ਉਸ ਸਰੋਵਰ ਨੂੰ ਕਿ ਭਲਿਆ, ਕੁਝ ਦਿਨ ਪਹਿਲਾਂ ਚੰਗਾ ਭਲਾ ਸੀ, ਤੇਰਾ ਪਾਣੀ ਨਿਰਮਲ, ਤੇਰੇ ਕਮਲ ਫੁੱਲਾਂ ਦਾ ਖੇੜਾ ਤੇਰੇ ਕੋਲ, ਤੇਰੀ ਸੁਗੰਧੀ, ਤੇਰਾ ਹਰ ਇਕ ਸੁਹੱਪਣ ਲੰਘਣ ਵਾਲਿਆਂ ਦੇ ਪੈਰ ਰੋਕਦਾ ਸੀ, ਪਰ ਅੱਜ ਕੀ ਭਾਣਾ ਵਾਪਰ ਗਿਆ ਕਿ ਰੰਗ ਵੀ ਕਾਲਾ ਪੈ ਗਿਆ ਹੈ ? ਤੇਰੇ ਅੰਦਰ ਸੁਗੰਧੀ ਦੀ ਥਾਂ ਦੁਰਗੰਧੀ ਆ ਗਈ ਹੈ। ਸੁਗੰਧੀ ਅੱਗੇ ਲੋਕਾਂ ਨੂੰ ਆਪਣੇ ਵੱਲ ਆਕਰਸ਼ਿਤ ਕਰਦੀ ਸੀ ਤੇ ਦੁਰਗੰਧੀ ਤੇਰੇ ਤੋਂ ਲੋਕਾਂ ਨੂੰ ਦੂਰ ਪਈ ਕਰਦੀ ਹੈ। ਸਾਨੂੰ ਦੱਸ ਤਾਂ ਸਹੀ ਇਹ ਤੇਰੇ ਨਾਲ ਭਾਣਾ ਕੀ ਵਾਪਰਿਆ ਹੈ ?

ਹਕੀਕਤ ਵਿਚ ਇਹ ਇਕੱਲਾ ਉਸ ਸਰੋਵਰ ਦੀ ਕਹਾਣੀ ਨਹੀਂ, ਇਹ ਹਰ ਉਸ ਅੰਦਰ ਦੀ, ਜਿਹੜਾ ਵਿਛੜ ਚੁੱਕਾ ਹੈ, ਅਸਲ ਵਿਚ ਉਸਦੇ ਜੀਵਨ ਦੀ ਦਾਸਤਾਨ ਹੈ। ਸਰੋਵਰ ਦਾ ਉੱਤਰ ਸੀ ਕਿ ਮੇਰੀ ਨਿਰਮਲਤਾਈ, ਮੇਰਾ ਖੇੜਾ, ਮੇਰਾ ਸੁਹੱਪਣ, ਲੋਕਾਂ ਦਾ ਰੁਕਣਾ, ਇਸਦਾ ਸਿਰਫ਼ ਇਕੋ ਕਾਰਨ ਸੀ ਕਿ ਮੈਂ ਕਿਸੇ ਪਾਣੀ ਦੀ ਝੀਲ ਨਾਲ ਜੁੜਿਆ ਹੋਇਆ ਸੀ। ਜਿਸ ਦਿਨ ਆਪਣੇ ਮੂਲ ਤੋਂ ਵਿਛੋੜਾ ਪੈ ਗਿਆ ਹੈ, ਬਸ ਉਸ ਦਿਨ ਤੋਂ ਨਿਰਮਲਤਾਈ ਚਲੀ ਗਈ, ਖੇੜੇ ਚਲੇ ਗਏ, ਅੰਦਰ ਕਾਲਾਪਣ ਆ ਗਿਆ। ਜੇ ਸੱਚ ਪੁੱਛੋ ਤਾਂ ਇਸ ਸਾਰੇ ਔਗੁਣਾਂ ਦਾ ਕਾਰਨ ਬਾਬਾ ਜੀ ਕੇਵਲ ਆਪਣੇ ਮੂਲ ਤੋਂ ਵਿਛੜ ਜਾਣਾ ਦੱਸਦੇ ਹਨ। ਪਿਆਰਿਉ ! ਜੇ ਇਕ ਸਰੋਵਰ ਝੀਲ ਨਾਲ ਜੁੜਿਆ ਰਹੇ, ਤਾਂ ਉਸਦੀ ਸੁਗੰਧੀ, ਉਸਦੀ ਨਿਰਮਲਤਾਈ, ਉਸਦਾ ਖੇੜਾ ਸੰਸਾਰ ਨੂੰ ਪ੍ਰਭਾਵਿਤ ਕਰਦਾ ਹੈ ਤੇ ਜੇ ਉਸਦਾ ਆਪਣੇ ਮੂਲ ਨਾਲੋਂ ਵਿਛੋੜਾ ਪੈ ਜਾਏ, ਤਾਂ ਦੁਰਗੰਧੀ, ਮਲੀਨਤਾ ਤੇ ਮੱਖੀਆਂ-ਮੱਛਰ ਆ ਬੈਠਦੇ ਹਨ। ਜਿਹੜਾ ਅੰਦਰ ਪਿਆਰੇ ਵਾਹਿਗੁਰੂ ਝੀਲ ਨਾਲ ਜੁੜਿਆ ਹੈ, ਉਸਦੇ ਕੋਲ ਖੇੜਾ, ਸੁਗੰਧੀ, ਨਿਰਮਲਤਾਈ ਰਹੇਗੀ ਤੇ ਜਿਹੜਾ ਅੰਦਰ ਆਪਣੇ ਪਿਆਰੇ ਵਾਹਿਗੁਰੂ ਜੀ ਤੋਂ ਵਿਛੜ ਜਾਏ, ਕਿਉਂਕਿ ਵਿਛੜੇ ਹੋਏ ਮਨਾਂ ਅੰਦਰ ਵਿਕਾਰਾਂ ਦੀ ਬਦਬੂ ਤੇ ਅੰਦਰ ਵਿਕਾਰਾਂ ਦੀ ਕਾਲਖ ਆ ਜਾਂਦੀ ਹੈ। ਸਾਹਿਬ ਦੇ ਬਚਨ ਅਸੀਂ ਪੜ੍ਹਦੇ ਹਾਂ-

*ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ॥*
*ਕੈ ਦੋਖੜੈ ਸੜਿਓਹਿ ਕਾਲੀ ਹੋਈਆ*
*ਦੇਹੁਰੀ ਨਾਨਕ ਮੈ ਤਨਿ ਭੰਗੁ॥*

ਤੇ ਅੱਗੋਂ ਉੱਤਰ ਸੀ ਕਿ ਵਿਛੋੜੇ ਦਾ ਦੁੱਖ ਹੈ-

*ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ॥*
*ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ॥*

(ਅੰਗ ੧੪੧੨)

ਜਿਸ ਸੋਮੇ ਨਾਲ ਜੁੜ ਕੇ ਮੇਰੇ ਕੋਲ ਨਿਰਮਲਤਾਈ, ਮੇਰੇ ਕੋਲ ਸੁਗੰਧੀ, ਮੇਰੇ ਕੋਲ ਖੇੜਾ ਸੀ, ਬਸ ਉਸਦੇ ਵਿਛੋੜੇ ਪੈ ਗਏ। ਸਭ ਤੋਂ ਵੱਡਾ ਦੁੱਖ ਹੈ ਆਪਣੇ ਮੂਲ ਤੋਂ ਵਿਛੜ ਜਾਣਾ।

ਦੂਜਾ ਪ੍ਰਮਾਣ ਹੈ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚੋਂ ਹੀ। ਕਬੀਰ ਸਾਹਿਬ ਜੀ ਨੇ ਆਪਣੇ ਮੁਬਾਰਕ ਰਸਨਾ ਤੋਂ ਇਹ ਸਲੋਕ ਉਚਾਰਨ ਕੀਤਾ ਹੈ। ਕੇਵਲ ਪਾਣੀ ਦਾ ਵਿਛੋੜਾ ਹੀ ਮਲੀਨਤਾ ਨਹੀਂ। ਹਰ ਚੀਜ਼ ਜਿਹੜੀ ਆਪੇ ਤੋਂ ਵਿਛੜ ਗਈ ਹੈ, ਉਸਦੇ ਅੰਦਰ ਦੁੱਖ ਹੀ ਦੁੱਖ ਹੈ। ਬਾਬਾ ਜੀ ਨੇ ਪ੍ਰਮਾਣ ਦਿੱਤਾ ਹੈ ਕਿ ਸਵੇਰੇ ਜਦੋਂ ਦਿਨ ਚੜ੍ਹਦਾ ਹੈ, ਸੂਰਜ ਨਿਕਲਦਾ ਹੈ ਤਾਂ ਮੰਦਿਰਾਂ ਵਿਚੋਂ ਇਕ ਉੱਚੀ ਸਾਰੀ ਆਵਾਜ਼ ਸਾਡੇ ਕੰਨਾਂ ਵਿਚ ਪੈਂਦੀ ਹੈ ਤੇ ਉਸ ਆਵਾਜ਼ ਦੇ ਅੰਦਰ ਸੋਜ਼ ਹੈ, ਉਸ ਆਵਾਜ਼ ਦੇ ਅੰਦਰ ਰਿਦਮ ਹੈ, ਗੰਭੀਰਤਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਬਖ਼ਸ਼ਿਸ਼ ਕਰਦੇ ਹਨ ਕਿ ਪ੍ਰਭਾਤ ਵੇਲੇ ਉਹ ਆਵਾਜ਼ ਕੰਨਾਂ ਵਿਚ ਪਈ ਤੇ ਉਸ ਆਵਾਜ਼ ਦੀ ਸੇਧ 'ਤੇ ਜਦੋਂ ਗਏ ਤਾਂ ਸੋਚਿਆ ਕੋਈ ਸ਼ਾਇਦ ਆਪਣੇ ਅੰਦਰ ਦੀ ਖ਼ੁਸ਼ੀ ਨੂੰ ਪ੍ਰਗਟ ਕਰ ਰਿਹਾ ਹੈ। ਜਦੋਂ ਉਸ ਆਵਾਜ਼ ਕੋਲ ਜਾ ਕੇ ਦੇਖਿਆ ਤਾਂ ਇਕ ਪੁਜਾਰੀ ਮੰਦਿਰ ਦੇ ਦੁਆਰ 'ਤੇ ਖਲੋਤਾ ਮੂੰਹ ਨਾਲ ਸੰਖ ਲਾ ਕੇ ਫੂਕ ਮਾਰਦਾ ਹੈ ਤੇ ਉਸਦੇ ਫੂਕ ਮਾਰਨ ਨਾਲ ਸੰਖ ਦੇ ਵਿਚੋਂ ਗੰਭੀਰਤਾ ਵਾਲੀ ਆਵਾਜ਼ ਨਿਕਲਦੀ ਹੈ ਤੇ ਸਤਿਗੁਰੂ ਨੇ ਸਮਝਾਉਣ ਲਈ ਕਿਹਾ ਕਿ ਦੇਖ ਹੇ ਇਨਸਾਨ ! ਇਕ ਸੰਖ ਸਮੁੰਦਰ ਨਾਲ ਜੁੜਿਆ ਰਹੇ, ਭਾਵੇਂ ਸਮੁੰਦਰ ਦੀਆਂ ਲਹਿਰਾਂ ਦੁਫੇੜੇ ਮਾਰਦੀਆਂ ਹਨ, ਪਰ ਆਪਣੇ ਮੂਲ ਨਾਲ ਜੁੜ ਕੇ ਉਸ ਨੂੰ ਉਹਨਾਂ ਲਹਿਰਾਂ ਦਾ ਦੁੱਖ ਦੁੱਖ ਨਹੀਂ ਭਾਸਦਾ। ਉਹ ਵੀ ਤਾਂ ਸੁੱਖ ਹੀ ਹੈ, ਕਿਉਂਕਿ ਆਪਣੇ ਮੂਲ ਨਾਲ ਜੁੜਿਆ ਹੈ। ਸਤਿਗੁਰੂ ਕਹਿਣ ਲੱਗੇ ਜਦੋਂ ਸੰਖ ਸਰੋਵਰ ਵਿਚ ਸੀ, ਅੱਤ ਦਾ ਸੁੱਖੀ ਸੀ ਤੇ ਜਿਸ ਦਿਨ ਸਾਗਰ ਨਾਲੋਂ ਟੁੱਟ ਗਿਆ, ਉਸ ਦਿਨ ਤੋਂ ਬਾਅਦ ਦਿਨ ਚੜ੍ਹਦਾ ਹੈ ਤੇ ਧਾਹਾਂ ਮਾਰ ਕੇ ਰੋਂਦਾ ਹੈ। ਹੇ ਇਨਸਾਨ ! ਕਦੀ ਅੰਦਰ ਝਾਤੀ ਮਾਰ ਕੇ ਦੇਖ, ਜਿਸ ਦਿਨ ਤੂੰ ਆਪਣੇ ਸ਼ਹੁ ਸਾਗਰ ਨਾਲੋਂ ਟੁੱਟ ਗਿਆ ਸੀ, ਤੇਰੇ ਅੰਦਰ ਵਾਲਾ ਸੰਖ ਉਸ ਦਿਨ ਹੀ ਧਾਹਾਂ ਮਾਰ ਕੇ ਰੋ ਰਿਹਾ ਸੀ। ਹਜ਼ੂਰ ਨੇ ਬਖ਼ਸ਼ਿਸ਼ ਕੀਤੀ-

*ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰਿ॥*
*ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ॥*

(ਅੰਗ ੧੩੭੧)

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਬਹੁਤ ਸੋਹਣੀ ਇਕ ਉਦਾਹਰਨ ਦਿੱਤੀ ਸੀ। ਉਹਨਾਂ ਦੀ ਰਚਨਾ ਵਿਚ ਉਹਨਾਂ ਨੇ ਵਿਛੋੜੇ ਤੇ ਵਸਲ ਦਾ ਬੜੀ ਵਾਰੀ ਜ਼ਿਕਰ ਕੀਤਾ ਹੈ। ਉਹ ਕਹਿੰਦੇ ਹਨ ਕਿ ਗੁਲਾਬ ਦਾ ਫੁੱਲ ਖਿੜਿਆ ਹੈ। ਲੰਘਣ ਵਾਲੇ ਲੋਕਾਂ ਨੂੰ ਇਸਦੀ ਸੁਗੰਧੀ ਪ੍ਰਭਾਵਿਤ ਕਰਦੀ ਹੈ। ਇਕ ਆਦਮੀ ਆਇਆ ਤੇ ਉਸਨੇ ਇਸ ਖਿੜੇ ਹੋਏ ਫੁੱਲ ਨੂੰ ਦੇਖਿਆ। ਪਤਾ ਨਹੀਂ ਚਿੱਤ ਵਿਚ ਕੀ ਆਇਆ, ਇਸਦੇ ਰੂਪ, ਸੁਹੱਪਣ, ਖੇੜੇ ਤੇ ਇਸਦੀ ਸੁਗੰਧੀ ਨੂੰ ਦੇਖਕੇ ਉਸਨੂੰ ਟਾਹਣੀ ਤੋਂ ਤੋੜਨ ਲੱਗਾ ਤੇ ਅੱਗੋਂ ਆਵਾਜ਼ ਆਈ, ਕੀ ਤੈਨੂੰ ਮੇਰਾ ਖੇੜਾ ਬਰਦਾਸ਼ਤ ਨਹੀਂ ਹੁੰਦਾ ? ਕੀ ਮੇਰਾ ਰੂਪ, ਮੇਰੀ ਸੁਗੰਧੀ ਤੈਨੂੰ ਭਾਉਂਦੀ ਨਹੀਂ ? ਤੋੜਨ ਵਾਲੇ ਦਾ ਉੱਤਰ ਸੀ ਨਹੀਂ, ਤੇਰਾ ਇਹ ਖਿੜਾਉ, ਤੇਰਾ ਸੁਹੱਪਣ, ਤੇਰੀ ਇਹ ਸੁਗੰਧੀ ਹੀ ਤਾਂ ਮੈਨੂੰ ਪ੍ਰਭਾਵਿਤ ਕਰ ਰਹੀ ਹੈ ਤਾਂ ਕਹਿਣ ਲੱਗਾ ਜੇ ਮੇਰਾ ਖੇੜਾ ਤੇ ਰੰਗ ਤੈਨੂੰ ਚੰਗਾ ਲੱਗਦਾ ਹੈ ਤਾਂ ਫਿਰ ਮੈਨੂੰ ਟਾਹਣੀ ਨਾਲੋਂ ਤੋੜਨ ਕਿਉਂ ਲੱਗਾ ਹੈਂ ? ਤੋੜਨ ਵਾਲੇ ਦਾ ਉੱਤਰ ਸੀ ਕਿ ਹਕੀਕਤ ਵਿਚ ਤੇਰੇ ਸੁਹੱਪਣ ਨੇ ਇੰਨਾ ਪ੍ਰਭਾਵਿਤ ਕੀਤਾ ਹੈ ਕਿ ਮੇਰਾ ਚਿੱਤ ਕਰਦਾ ਹੈ ਕਿ ਤੈਨੂੰ ਤੋੜ ਕੇ ਆਪਣੇ ਘਰ ਵਿਚ ਲੈ ਜਾਵਾਂ। ਦੇਖ ਇਥੇ ਮਿੱਟੀ ਵਿਚ ਤੇਰੀਆਂ ਜੜ੍ਹਾਂ ਹਨ। ਮੈਂ ਆਪਣੇ ਘਰ ਦੇ ਗੁਲਦਸਤੇ ਵਿਚ ਤੈਨੂੰ ਰੱਖਾਂਗਾ। ਮੇਰੇ ਘਰ ਦੇ ਅੰਦਰ ਕੀਮਤੀ ਸਾਜ਼ੋ-ਸਾਮਾਨ ਹੈ। ਉਥੇ ਟਿੱਕੇਂਗਾ ਤਾਂ ਤੇਰੀ ਸ਼ੋਭਾ ਹੋਰ ਵੀ ਵੱਧੇਗੀ। ਭਾਈ ਸਾਹਿਬ ਸਮਝਾਉਣ ਲਈ ਕਹਿ ਰਹੇ ਹਨ ਕਿ ਉਸ ਫੁੱਲ ਦਾ ਉੱਤਰ ਸੀ ਕਿ ਮੈਨੂੰ ਟਾਹਣੀ ਨਾਲ ਹੀ ਜੁੜਿਆ ਰਹਿਣ ਦੇ। ਜੇ ਤੂੰ ਮੈਨੂੰ ਤੋੜ ਕੇ ਲੈ ਗਿਆ ਤਾਂ ਦੇਖੀਂ, ਅੱਜ ਤੂੰ ਮੇਰੇ ਸਾਰੇ ਗੁਣਾਂ ਤੋਂ ਪ੍ਰਭਾਵਿਤ ਹੋ ਕੇ ਆਪਣੇ ਹੱਥਾਂ ਨਾਲ ਤੋੜ ਕੇ ਲੈ ਚੱਲਿਆ ਹੈਂ, ਤੂੰ ਫੁੱਲਦਾਨ ਵਿਚ ਮੈਨੂੰ ਟਿਕਾਏਂਗਾ, ਪਰ ਚੇਤੇ ਰੱਖੀਂ, ਸਿਰਫ਼ ਦੋ ਦਿਨ ਦੀ ਇਹ ਖੇਡ ਹੈ। ਕੇਵਲ 12 ਘੰਟੇ ਹੋ ਸਕਦਾ ਹੈ ਮੇਰੇ ਕੋਲ ਇਹ ਖੇੜਾ ਰਹੇ, ਪਰਤ ਕੇ ਮੈਂ ਮੁਰਝਾ ਜਾਵਾਂਗਾ, ਸੁਗੰਧੀ ਚਲੀ ਜਾਏਗੀ। ਜਿਨ੍ਹਾਂ ਹੱਥਾਂ ਨਾਲ ਅੱਜ ਤੂੰ ਮੈਨੂੰ ਪਿਆਰ ਨਾਲ ਤੋੜ ਕੇ ਲੈ ਚੱਲਿਆ ਹੈਂ, ਚੇਤੇ ਰੱਖੀਂ, ਇਹਨਾਂ ਹੱਥਾਂ ਨਾਲ ਹੀ ਇਕ ਦਿਨ ਆਪਣੇ ਗੁਲਦਸਤੇ ਵਿਚੋਂ ਮੈਨੂੰ ਕੱਢ ਕੇ ਕੂੜੇ ਦੇ ਢੇਰ 'ਤੇ ਸੁੱਟ ਦੇਵੇਂਗਾ।

ਗੁਰਮੁਖੋ ! ਜਦੋਂ ਕੋਈ ਜੁੜਦਾ ਹੈ ਤਾਂ ਅਨੇਕਾਂ ਲੋਕ ਨੇੜੇ ਲੱਗਦੇ ਹਨ ਕਿ ਕੇਵਲ ਮੇਰਾ ਹੋ ਜਾਏ। ਪਰੰਤੂ ਫੁੱਲ ਕਹਿੰਦਾ ਹੈ ਕਿ ਟਾਹਣੀ ਨਾਲ ਜੁੜਿਆ ਰਹਾਂਗਾ ਤਾਂ ਲੰਘਣ ਵਾਲੇ ਤੇਰੇ ਵਰਗੇ ਲੱਖਾਂ ਮਹਿਕ ਮਾਣ ਕੇ ਜਾਣਗੇ ਤੇ ਜੇ ਮੈਨੂੰ ਆਪਣੇ ਅਸਲੇ ਨਾਲੋਂ ਤੋੜ ਕੇ ਲੈ ਗਿਆ ਤਾਂ ਚੇਤੇ ਰੱਖੀਂ, ਅੱਜ ਪਿਆਰ ਕਰਦਾ ਹੈਂ ਤੇ ਕੱਲ ਨੂੰ ਹੱਥਾਂ ਨਾਲ ਕੂੜੇ ਦੇ ਢੇਰ 'ਤੇ ਜਾ ਸੁੱਟੇਂਗਾ। ਭਾਈ ਸਾਹਿਬ ਕਹਿਣ ਲੱਗੇ-

*ਡਾਲੀ ਨਾਲੋਂ ਤੋੜ ਨਾ ਅਸਾਨੂੰ ਅਸਾਂ ਹੱਟ ਮਹਿਕ ਦੀ ਲਾਈ।*

ਸੁਗੰਧੀ ਸਾਨੂੰ ਪ੍ਰਮਾਤਮਾ ਨੇ ਇਸ ਬੂਟੇ ਵਿਚੋਂ ਦਿੱਤੀ, ਪਰ ਮੇਰੇ ਮੂਲ ਨਾਲੋਂ ਮੈਨੂੰ ਤੋੜ ਨਾ।

*ਲੱਖ ਰਾਹਕ ਜੋ ਸੁੰਘੇ ਆ ਕੇ ਖ਼ਾਲੀ ਇਕ ਨਾ ਜਾਈ।*
*ਜੇ ਤੂੰ ਤੋੜ ਕੇ ਲੈ ਗਇਓਂ ਸਾਨੂੰ ਇਕ ਜੋਗਾ ਰਹਿ ਜਾਸਾਂ।*

*ਉਹ ਭੀ ਪਲਕ ਝਲਕ ਦਾ ਮੇਲਾ ਰੂਪ ਮਹਿਕ ਨੱਸ ਜਾਈ।*

ਮੈਂ ਅਰਜ਼ ਕਰ ਰਿਹਾ ਸੀ ਕਿ ਚਾਰ ਦੁੱਖ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਬਹੁਤ ਵੱਡੇ ਮੰਨੇ ਹਨ। ਬਾਬਾ ਜੀ ਨੇ ਪਹਿਲਾ ਦੁੱਖ ਕਿਹਾ ਦੁੱਖ ਵਿਛੋੜਾ। ਦੂਜਾ ਦੁੱਖ ਕੀ ਹੈ-

*ਦੁਖੁ ਵੇਛੋੜਾ ਇਕੁ ਦੁਖੁ ਭੂਖ॥*

ਅੰਦਰ ਦੀ ਭੁੱਖ, ਅੰਦਰ ਦੀ ਤ੍ਰਿਸ਼ਨਾ ਇਹ ਵੀ ਤਾਂ ਇਕ ਦੁੱਖ ਹੈ।

*ਇਕੁ ਦੁਖੁ ਸਕਤਵਾਰ ਜਮਦੂਤ॥*

ਤੀਸਰਾ ਦੁੱਖ ਹੈ ਬੰਦੇ ਨੂੰ ਮੌਤ ਸਾਹਮਣੇ ਦਿੱਸਦੀ ਹੈ ਤੇ ਸਾਹਿਬ ਕਹਿੰਦੇ ਹਨ ਕਿ ਚੌਥਾ ਦੁੱਖ ਹੈ-

*ਇਕ ਦੁਖੁ ਰੋਗੁ ਲਗੈ ਤਨਿ ਧਾਇ॥*

ਓਹ ਭੌਲਿਆ ! ਕਾਹਦਾ ਇਲਾਜ ਕਰਦਾ ਪਿਆ ਹੈਂ-

*ਵੈਦ ਨ ਭੋਲੇ ਦਾਰੂ ਲਾਇ॥*

(ਅੰਗ ੧੨੫੬)

ਦੇਖੋ ਇਸਦਾ ਇਲਾਜ ਵੀ ਮੇਰੇ ਵੈਦ ਗੁਰੂ ਜੀ ਨੇ ਦੱਸਿਆ ਹੈ। ਮਲਾਰ ਰਾਗ ਦੇ ਨਾਲ ਜਦੋਂ ਇਸ ਤੋਂ ਅਗਲਾ ਸ਼ਬਦ ਪੜ੍ਹਦੇ ਹਾਂ ਤਾਂ ਧੰਨ ਗੁਰੂ ਨਾਨਕ ਸਾਹਿਬ ਇਸ ਦੀ ਨਵਿਰਤੀ ਦਾ ਇਲਾਜ ਸਾਨੂੰ ਦੱਸਦੇ ਪਏ ਹਨ। ਸਾਹਿਬ ਕਹਿੰਦੇ ਹਨ ਕਿ ਦੁੱਖ ਇਕ ਜ਼ਹਿਰ ਦੀ ਤਰ੍ਹਾਂ ਹੈ। ਜੇ ਇਸ ਜ਼ਹਿਰ ਨੂੰ ਮਸਾਲੇ ਪਾ ਕੇ ਮਾਰ ਲਿਆ ਜਾਏ, ਇਸਨੂੰ ਕੁਸ਼ਤਾ ਬਣਾ ਲਿਆ ਜਾਏ ਤਾਂ ਇਹ ਔਸ਼ਧੀ ਬਣ ਜਾਂਦਾ ਹੈ। ਪਿਆਰਿਆ ! ਦੁੱਖ ਇਕ ਜ਼ਹਿਰ ਹੈ, ਨਾਮ ਦਾ ਮਸਾਲਾ ਪਾ ਤੇ ਸੰਤੋਖ ਦੀ ਸਿਲਾ 'ਤੇ ਰੱਖ ਤੇ ਹੱਥੀਂ ਦਿੱਤੇ ਹੋਏ ਕੁਝ ਦਾਨ ਦੀ ਸਿਲਾ ਨਾਲ ਉਪਰੋਂ ਪੀਸ। ਜੇ ਤੈਨੂੰ ਇਹ ਦਵਾਈ ਬਣਾਉਣ ਦੀ ਜਾਚ ਆ ਗਈ ਤਾਂ ਸੱਚ ਜਾਣੀਂ, ਇਹ ਇਕ ਦਵਾਈ ਹੀ ਚਾਰ ਦੁੱਖ ਕੱਟ ਦੇਵੇਗੀ। ਬਾਬਾ ਜੀ ਨੇ ਬਚਨ ਬਖ਼ਸ਼ਿਸ਼ ਕੀਤਾ-

*ਦੁਖ ਮਹੁਰਾ ਮਾਰਣ ਹਰਿ ਨਾਮੁ॥*<br>
*ਸਿਲਾ ਸੰਤੋਖ ਪੀਸਣੁ ਹਥਿ ਦਾਨੁ॥*<br>
*ਨਿਤ ਨਿਤ ਲੇਹੁ ਨ ਛੀਜੈ ਦੇਹ॥*<br>
*ਅੰਤਿ ਕਾਲਿ ਜਮੁ ਮਾਰੈ ਠੇਹ॥*

(ਅੰਗ ੧੨੫੬)

ਜੇ ਤੂੰ ਇਸ ਦਵਾਈ ਨੂੰ ਰੋਜ਼ ਖਾਏਂ ਤਾਂ ਕਦੀ ਵੀ ਤੇਰਾ ਅੰਦਰ ਛਿੱਜੇਗਾ ਨਹੀਂ, ਤੇਰੇ ਅੰਦਰ ਨੂੰ ਵਿਕਾਰ ਨਹੀਂ ਖਾਣਗੇ। ਅੱਜ ਇਕ ਸਾਈਂ ਦੇ ਚਰਨਾਂ ਵਿਚ ਪੁਕਾਰ ਹੈ ਤੇ ਉਹ ਪੁਕਾਰ ਹੈ ਕਿ ਹੇ ਪ੍ਰਭੂ ! ਅੰਦਰ ਵਾਲਾ ਦਿਲ ਡਰਦਾ ਪਿਆ ਹੈ ਤੇ ਕਿਸ ਦੇ ਚਰਨਾਂ ਵਿਚ

ਜਾ ਕੇ ਪੁਕਾਰ ਕਰੀਏ ਤੇ ਸਾਨੂੰ ਸਮਝ ਪਈ ਹੈ ਕਿ ਦਾਤਾ ! ਕੇਵਲ ਇਕ ਤੂੰ ਹੀ ਹੈਂ।

ਗੁਰਮੁਖੋ ! ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚੋਂ, ਦੇਖੋ ਐਵੇਂ ਬੰਦਾ ਭਰਮ ਪਾਲ ਬੈਠਦਾ ਹੈ ਕਿ ਸ਼ਾਇਦ ਮੈਂ ਕਿਸੇ ਨੂੰ ਆਪਣੇ ਕੋਲੋਂ ਰਿਜ਼ਕ ਪਿਆ ਦਿੰਦਾ ਹਾਂ। ਭਗਤ ਧੰਨਾ ਜੀ ਨੇ ਅੰਮ੍ਰਿਤ ਬਚਨ ਵਿਚ ਤਿੰਨ-ਚਾਰ ਉਦਾਹਰਨਾਂ ਦਿੱਤੀਆਂ ਹਨ। ਜੇ ਇਕ ਇਕ ਉਦਾਹਰਨ ਨੂੰ ਅਸੀਂ ਬਾਰੀਕੀ ਨਾਲ ਵਾਚੀਏ ਤਾਂ ਸਮਝ ਪਏਗੀ ਕਿ ਉਹ ਤਰਕ ਕਰਨ ਵਾਲੇ ਹਰ ਅੰਦਰ ਦਾ ਉੱਤਰ ਪਏ ਦਿੰਦੇ ਹਨ। ਇਕ ਤਾਂ ਪ੍ਰਮਾਤਮਾ ਦੁੱਖਾਂ ਦੀ ਨਵਿਰਤੀ ਕਰਨ ਵਾਲਾ ਤੇ ਦੂਜਾ ਪ੍ਰਮਾਤਮਾ ਦਾਤਾ ਹੈ। ਬਾਬਾ ਨਾਨਕ ਸਾਹਿਬ ਜੀ ਨੇ ਕ੍ਰਿਪਾ ਕੀਤੀ ਹੈ ਕਿ ਪ੍ਰਮਾਤਮਾ ਕੇਵਲ ਸੁਧਾ ਪ੍ਰੇਮ ਹੈ। ਸੱਚ ਜਾਣੋ, ਕਰਤਾ ਬਣਨ ਤੋਂ ਪਹਿਲਾਂ ਉਸ ਦੇ ਅੰਦਰ ਕੁਝ ਵੰਡਣ ਦਾ ਚਾਅ ਪੈਦਾ ਹੋਇਆ ਸੀ। ਆਸਾ ਦੀ ਵਾਰ ਦੀ ਪਹਿਲੀ ਪਉੜੀ ਹੈ। ਉਹਨਾਂ ਨੇ ਆਪਣੇ ਅੰਦਰ ਦੀਆਂ ਰਹਿਮਤਾਂ ਵੰਡਣ ਲਈ ਜਿਸ ਕਰਤੇ ਨੇ ਇਸ ਸੰਸਾਰ ਨੂੰ ਸਿਰਜਿਆ, ਉਸਨੂੰ ਕਰਤੇ ਤੋਂ ਪਹਿਲਾਂ ਦਾਤਾ ਕਿਹਾ ਹੈ, ਕਿਉਂਕਿ ਕਿਰਤ ਕਰਨ ਤੋਂ ਪਹਿਲਾਂ ਉਹ ਦਾਤਾਂ ਦੇਣ ਦੇ ਸਮਰੱਥ ਹੈ। ਅਸੀਂ ਬਚਨ ਪੜ੍ਹਦੇ ਹਾਂ-

*ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥*

(ਆਸਾ ਦੀ ਵਾਰ)

ਸਤਿਗੁਰੂ ਜੀ ਦੇ ਬਚਨਾਂ ਵਿਚ ਭਗਤ ਧੰਨਾ ਜੀ ਦਾ ਪਵਿੱਤਰ ਸ਼ਬਦ ਆਪ ਜੀ ਨਾਲ ਸਾਂਝਾ ਕਰਾਂ। ਉਹਨਾਂ ਨੇ ਸਾਡੇ ਅੰਦਰ ਨੂੰ ਟਿਕਾਅ ਦਿੱਤਾ ਹੈ ਕਿ ਦੇਖ ਐ ਚਿੱਤ ! ਐਵੇਂ ਕਿਸੇ ਦੂਜੇ ਦੇ ਦਰ 'ਤੇ ਜਾ ਕੇ ਭਟਕੀਂ ਨਾ। ਜੇ ਮੰਗਣਾ ਚਾਹੁੰਦਾ ਹੈਂ ਤਾਂ ਸਿਰਫ਼ ਦਾਤਾ ਇਕ ਪ੍ਰਮੇਸ਼ਰ ਹੈ, ਉਸ ਤੋਂ ਬਿਨਾਂ ਹੋਰ ਕੋਈ ਦਾਤ ਦੇਣ ਵਾਲਾ ਨਹੀਂ। ਜੇ ਅਸੀਂ ਕਹਾਂਗੇ, ਜੀ ਲੋਕ ਇੰਨਾ ਕੁਝ ਦੁਨੀਆਂ ਵਿਚ ਵੰਡਦੇ ਹਨ ਤਾਂ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਇਹ ਦਾਤੇ ਦੇ ਦਰ ਦੇ ਭਿਖਾਰੀ ਹਨ। ਭਿਖਾਰੀ ਪ੍ਰਭੂ ਕੋਲੋਂ ਪ੍ਰਾਪਤ ਕਰਕੇ ਅੱਗੇ ਵੰਡਣ ਲਈ ਤੁਰੇ ਹਨ। ਉਹਨਾਂ ਨੇ ਚਿੱਤ ਨੂੰ ਟਿਕਾਉਣ ਲਈ ਤਿੰਨ ਸ਼ਬਦ ਕਹੇ। ਪਹਿਲਾ ਬਚਨ ਉਹਨਾਂ ਕੀਤਾ :

*ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ॥*
*ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥ ੧॥ ਰਹਾਉ॥*

(ਅੰਗ ੪੮੮)

ਕਹਿਣ ਲੱਗੇ ਜੇ ਤੂੰ ਭੱਟਕੇਂਗਾ ਤਾਂ ਜੋ ਪ੍ਰਮਾਤਮਾ ਕਰਦਾ ਹੈ, ਉਹੋ ਕੁਝ ਹੋਣਾ ਹੈ, ਆਪਣੇ ਅੰਦਰ ਦੇ ਚਿੱਤ ਨੂੰ ਟਿਕਾਅ। ਪਹਿਲਾ ਉਹਨਾਂ ਨੇ ਬਚਨ ਕੀਤਾ ਕਿ ਜਦੋਂ ਮਾਤਾ ਦੇ ਉਦਰ ਵਿਚ ਸੈਂ ਤਾਂ ਉਦੋਂ ਤੇਰੀ ਜ਼ਬਾਨ ਵਿਚ ਕੋਈ ਸ਼ਬਦ ਨਹੀਂ ਸੀ। ਤੂੰ ਪੁਕਾਰ ਨਹੀਂ ਸੀ ਸਕਦਾ ਰੋਜ਼ੀ ਲਈ। ਮਾਤਾ ਦੇ ਉਦਰ ਦੇ ਪਾਣੀ ਵਿਚ ਪ੍ਰਮਾਤਮਾ ਨੇ ਕ੍ਰਿਪਾ ਕਰਕੇ ਤੈਨੂੰ ਰਿਜ਼ਕ ਦਿੱਤਾ ਤੇ ਸ਼ੰਕਾ ਕਰਨ ਵਾਲਾ ਕਹਿ ਸਕਦਾ ਹੈ ਕਿ ਮਾਤਾ ਦੇ ਉਦਰ ਵਿਚ ਤਾਂ ਮਾਤਾ ਦੇ ਰਾਹੀਂ ਰਿਜ਼ਕ ਮਿਲਿਆ। ਜੇ ਮਾਤਾ ਨੇ ਖ਼ੁਰਾਕ ਲਈ ਤਾਂ ਬੱਚੇ ਨੂੰ ਖ਼ੁਰਾਕ ਮਿਲੀ ਤੇ ਭਗਤ

ਜੀ ਇਸ ਸ਼ੰਕੇ ਨੂੰ ਨਵਿਰਤ ਕਰਨ ਲਈ ਕਹਿਣ ਲੱਗੇ ਕਿ ਇਕ ਆਦਮ-ਜਾਤ ਇਨਸਾਨ ਨੂੰ ਤਾਂ ਰੋਜ਼ੀ ਮਾਂ ਦੀ ਕੁੱਖ ਵਿਚੋਂ ਮਾਂ ਰਾਹੀਂ ਮਿਲੀ ਤੇ ਕਦੀ ਉਸ ਕੱਛੂਕੁਮੀ ਦੇ ਬੱਚੇ ਤੋਂ ਪੁੱਛ ਕਿ ਆਪ ਤਾਂ ਉਹ ਪਾਣੀ ਵਿਚ ਹੈ ਤੇ ਆਂਡੇ ਉਸਨੇ ਬਾਹਰ ਦਿੱਤੇ ਹਨ। ਉਹ ਪਾਣੀ ਵਿਚ ਬੈਠੀ ਹੋਈ ਕੇਵਲ ਆਪਣੇ ਧਿਆਨ ਨਾਲ ਬੱਚੇ ਦੀ ਪਾਲਣਾ ਕਰਦੀ ਹੈ। ਮਾਂ ਆਂਡੇ ਕੋਲ ਨਹੀਂ ਆਈ। ਆਖ਼ਿਰ ਉਸ ਆਂਡੇ ਵਿਚ ਪਲਣ ਵਾਲੇ ਨੂੰ ਪ੍ਰਮਾਤਮਾ ਨੇ ਆਪ ਹੀ ਕ੍ਰਿਪਾ ਕਰਕੇ ਪਾਲਿਆ ਹੈ। ਫਿਰ ਜੀਵ ਕਹੇਗਾ ਲਉ ਜੀ ਆਖ਼ਿਰ ਉਸ ਨੇ ਧਿਆਨ ਤਾਂ ਟਿਕਾਇਆ ਹੀ ਸੀ ਨਾ। ਜੇ ਕੱਛੂਕੁਮੀ ਨੇ ਧਿਆਨ ਟਿਕਾਇਆ ਤਾਂ ਹੀ ਰਿਜ਼ਕ ਮਿਲਿਆ ਤੇ ਭਗਤ ਧੰਨਾ ਜੀ ਨੇ ਤੀਸਰਾ ਬਚਨ ਕੀਤਾ ਸੀ, ਕਹਿਣ ਲੱਗੇ ਕਿ ਦੇਖ ਪਿਆਰਿਆ ! ਪੱਥਰ ਦੇ ਕੀੜੇ ਹਨ। ਨਾ ਤਾਂ ਕੋਈ ਰਸਤਾ ਹੈ ਅੰਦਰ ਖ਼ੁਰਾਕ ਭੇਜਣ ਨੂੰ, ਨਾ ਕੋਈ ਮਾਰਗ ਹੈ ਉਹਨਾਂ ਦੀ ਸੰਭਾਲ ਕਰਨ ਲਈ। ਇਨਸਾਨ ਨੂੰ ਤਾਂ ਮਾਂ ਰਾਹੀਂ ਭੋਜਨ ਮਿਲ ਗਿਆ, ਕੱਛੂਕੁਮੀ ਦੇ ਬੱਚੇ ਨੂੰ ਧਿਆਨ ਰਾਹੀਂ ਭੋਜਨ ਮਿਲ ਗਿਆ ਤੇ ਪਿਆਰਿਆ, ਪੱਥਰ ਵਿਚ ਪੱਲਦੇ ਹੋਏ ਕੀੜਿਆਂ ਨੂੰ ਰਿਜ਼ਕ ਕੌਣ ਦਿੰਦਾ ਹੈ ? ਆਪਣੇ ਅੰਦਰ ਨੂੰ ਟਿਕਾਅ। ਚਿੱਤ ਨੂੰ ਭਟਕਣ ਨਾ ਦੇ। ਪੱਥਰ ਦੇ ਕੀੜਿਆਂ ਨੂੰ ਪਾਲਣ ਵਾਲਾ ਕੇਵਲ ਪ੍ਰਮਾਤਮਾ ਹੀ ਹੈ।

ਇਕ ਸੱਜਣ ਨੇ ਬੜੇ ਸੋਹਣੇ ਬਚਨ ਕਹੇ ਹਨ। ਕਹਿੰਦੇ ਹਨ ਕਿ ਸ਼ਿਵਾ ਜੀ ਨੇ ਬਹੁਤ ਸੋਹਣਾ ਇਕ ਕਿਲ੍ਹਾ ਬਣਵਾਇਆ ਤੇ ਆਪਣੇ ਮੁਰਸ਼ਦ ਨੂੰ ਉਸਨੇ ਬੁਲਾਇਆ ਸਿਰਫ਼ ਇਹ ਦਿਖਾਉਣ ਲਈ ਕਿ ਮੈਂ ਇੰਨਾ ਸੋਹਣਾ ਕਿਲ੍ਹਾ ਤਿਆਰ ਕੀਤਾ ਹੈ। ਜਦੋਂ ਉਹ ਕਿਲ੍ਹਾ ਦਿਖਾ ਰਿਹਾ ਸੀ ਤੇ ਨਾਲ ਨਾਲ ਇਹ ਸ਼ਬਦ ਕਹਿ ਰਿਹਾ ਸੀ ਕਿ ਦੇਖੋ ਜੀ, ਇੰਨੀ ਮਿਹਨਤ ਕਰਕੇ ਇਹ ਕਿਲ੍ਹਾ ਉਸਾਰਿਆ ਹੈ। ਇੰਨੇ ਦਿਨ ਲੱਗੇ, ਇੰਨੇ ਹਜ਼ਾਰਾਂ ਮਜ਼ਦੂਰ ਲੱਗੇ ਤੇ ਨਾਲ ਕਹਿ ਰਿਹਾ ਸੀ ਕਿ ਜੇ ਮੈਂ ਕਿਲ੍ਹਾ ਨਾ ਬਣਾਉਂਦਾ ਤਾਂ ਇਹਨਾਂ ਮਜ਼ਦੂਰਾਂ ਵਿਚਾਰਿਆਂ ਨੂੰ ਰਿਜ਼ਕ ਕਿਸਨੇ ਦੇਣਾ ਸੀ ? ਮੈਂ ਕਿਲ੍ਹਾ ਬਣਾਇਆ ਤਾਂ ਇਹ ਪੱਥਰ ਲਾਉਣ ਵਾਲਿਆਂ ਨੂੰ ਵੀ ਰੋਟੀ ਮਿਲ ਗਈ। ਮੁਰਸ਼ਦ ਨੇ ਸੋਚਿਆ ਕਿ ਇਸਦੇ ਚਿੱਤ ਦੇ ਅੰਦਰ ਹਉਂ ਬੋਲਦੀ ਹੈ ਕਿ ਰਿਜ਼ਕ ਦੇਣ ਵਾਲਾ ਮੈਂ ਹਾਂ। ਕਿਲ੍ਹਾ ਦੇਖਦਿਆਂ ਦੇਖਦਿਆਂ ਦੀਵਾਰ ਦੇ ਨਾਲ ਇਕ ਪੱਥਰ ਪਿਆ ਸੀ ਤੇ ਮੁਰਸ਼ਦ ਨੇ ਇਸ਼ਾਰਾ ਕਰਕੇ ਕਿਹਾ ਕਿ ਇਸ ਪੱਥਰ ਨੂੰ ਤੋੜ ਤਾਂ ਸਹੀ। ਜਦੋਂ ਉਸ ਪੱਥਰ ਨੂੰ ਤੋੜਿਆ ਤਾਂ ਉਸ ਪੱਥਰ ਵਿਚ ਇਕ ਨਿੱਕਾ ਜਿਹਾ ਕੀੜਾ ਸੀ। ਉਸਦੇ ਮੋਢੇ 'ਤੇ ਹੱਥ ਰੱਖ ਕੇ ਕਹਿਣ ਲੱਗੇ ਭੌਲਿਆ, ਪੱਥਰ ਲਾਉਣ ਵਾਲਿਆਂ ਨੂੰ ਤਾਂ ਤੂੰ ਰਿਜ਼ਕ ਦਿੰਦਾ ਸੀ ਪਰ ਮੈਨੂੰ ਇਕ ਗੱਲ ਦੱਸ ਕਿ ਜਿਹੜਾ ਪੱਥਰ ਵਿਚ ਕੀੜੇ ਪੈਦਾ ਕਰੀ ਬੈਠਾ ਹੈ, ਕੀ ਇਹਨਾਂ ਨੂੰ ਵੀ ਰਿਜ਼ਕ ਤੂੰ ਦਿੰਦਾ ਪਿਆ ਹੈਂ ? ਕੇਵਲ ਬਾਹਰ ਦੇ ਪੱਥਰ ਲਾਉਣ ਵਾਲਿਆਂ ਦਾ ਰਿਜ਼ਕ ਦਾਤਾ ਨਾ ਬਣ। ਸੱਚ ਜਾਣ ਕਿ ਉਹ ਪ੍ਰਮਾਤਮਾ ਤਾਂ ਪੱਥਰ ਦੇ ਕੀੜਿਆਂ ਨੂੰ ਵੀ ਰਿਜ਼ਕ ਦੇ ਰਿਹਾ ਹੈ। ਪ੍ਰਭੂ ਦਾਤਾ ਹੈ, ਦੁੱਖਾਂ ਦਾ ਨਵਿਰਤ ਕਰਤਾ ਹੈ। ਸਤਿਗੁਰੂ ਨੇ ਅੰਮ੍ਰਿਤ ਬਾਣੀ ਵਿਚ ਬਖ਼ਸ਼ਿਸ਼ ਕੀਤੀ-

*ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨਾ ਜਾਨਸਿ ਕੋਈ॥*
*ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥ ੧ ॥ ਰਹਾਉ॥*
*ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ॥*
*ਦੇਇ ਆਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ॥ ੧॥*
*ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥*
*ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ॥ ੨॥*
*ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ॥*
*ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥ ੩॥*

(ਅੰਗ ੪੮੮)

ਉਸ ਦਾਤੇ ਦੀ ਟੇਕ ਲੈ ਜਿਹੜਾ ਸਭ ਨੂੰ ਰਿਜ਼ਕ ਦੇਣ ਵਾਲਾ ਹੈ। ਦੇਖੋ, ਜਿਸਨੇ ਸਾਈਂ ਨੂੰ ਦਾਤਾ ਮੰਨ ਲਿਆ, ਉਸਨੂੰ ਕਿਸੇ ਹੋਰ ਦੇ ਦਰ 'ਤੇ ਮੰਗਣ ਲਈ ਝੋਲੀ ਫੈਲਾਉਣ ਦੀ ਲੋੜ ਨਹੀਂ ਪਈ।

ਪ੍ਰੋਫ਼ੈਸਰ ਪੂਰਨ ਸਿੰਘ ਨੇ ਇਕ ਪੁਸਤਕ ਲਿਖੀ ਸੀ – ਚੁੱਪ ਪ੍ਰੀਤ ਦਾ ਸ਼ਹਿਨਸ਼ਾਹ ਵਪਾਰੀ। ਉਸਨੇ ਜਨਮਸਾਖੀ ਦੇ ਆਧਾਰ 'ਤੇ ਇਕ ਸਾਖੀ ਲਈ ਸੀ। ਉਹ ਸਾਖੀ ਸੀ ਬਗ਼ਦਾਦ ਦੀ ਘਟਨਾ। ਧੰਨ ਗੁਰੂ ਨਾਨਕ ਸਾਹਿਬ ਬਗ਼ਦਾਦ ਗਏ ਹਨ ਤੇ ਬਗ਼ਦਾਦ ਦੇ ਅੱਖਰੀ ਅਰਥ ਹਨ ਰੱਬ ਵੱਲੋਂ ਦਿੱਤਾ ਹੋਇਆ ਕੀਮਤੀ ਤੋਹਫ਼ਾ। ਧੰਨ ਗੁਰੂ ਨਾਨਕ ਸਾਹਿਬ ਬਗ਼ਦਾਦ ਗਏ ਹਨ ਤੇ ਉਥੋਂ ਦੀ ਇਕ ਘਟਨਾ ਭਾਈ ਗੁਰਦਾਸ ਜੀ ਦੀ ਰਚਨਾ ਵਿਚੋਂ ਅਸੀਂ ਪੜ੍ਹਦੇ ਹਾਂ ਤੇ ਜਦੋਂ ਉਸ ਪਉੜੀ ਨੂੰ ਪੜ੍ਹਦੇ ਹਾਂ ਤਾਂ ਉਸ ਦੇ ਅੰਤਰੀਵ ਭਾਵ ਨੂੰ ਸਮਝੀਏ, ਕੇਵਲ ਬਾਹਰ ਦੇ ਅੱਖਰੀ ਅਰਥ ਨਹੀਂ। ਭਾਈ ਸਾਹਿਬ ਨੇ ਉਸ ਪਉੜੀ ਵਿਚ ਕਿਹਾ–

*ਫਿਰਿ ਬਾਬਾ ਗਇਆ ਬਗਦਾਦਿ ਨੋ ਬਾਹਰਿ ਜਾਇ ਕੀਆ ਅਸਥਾਨਾ।*
*ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।*
*ਦਿਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ।*
*ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ॥*
*ਵੇਖੈ ਧਿਆਨੁ ਲਗਾਇ ਕਰਿ ਇਕੁ ਫਕੀਰੁ ਵਡਾ ਮਸਤਾਨਾ।*

(ਵਾਰ ੧, ਪ: ੩੫)

ਗੁਰਮੁਖੋ ! ਇਸਦੇ ਅਰਥ ਕਰਦੇ ਹਾਂ ਕਿ ਗੁਰੂ ਨਾਨਕ ਸਾਹਿਬ ਜੀ ਬਗ਼ਦਾਦ ਗਏ ਹਨ। ਹੁਣ ਜਦੋਂ ਬਗ਼ਦਾਦ ਗਏ ਤੇ ਉੱਚੀ ਸਾਰੀ ਨਾਮ ਦੀ ਬਾਂਗ ਦਿੱਤੀ ਹੈ ਤਾਂ ਉਸ ਆਵਾਜ਼ ਵਿਚ ਇੰਨੀ ਸਮਰੱਥਾ ਹੈ ਕਿ ਸੁਣਨ ਵਾਲੇ ਜਿਨ੍ਹਾਂ ਜਿਨ੍ਹਾਂ ਦੇ ਕੰਨਾਂ ਵਿਚ ਉਹ ਆਵਾਜ਼ ਪਈ,

ਭਾਈ ਸਾਹਿਬ ਦੇ ਕਥਨ ਮੁਤਾਬਿਕ ਉਹ ਬਿਲਕੁਲ ਸੁੰਨ ਹੋ ਗਏ। ਹੁਣ ਜਨਮ-ਸਾਖੀ ਵਾਲੇ ਕਹਿੰਦੇ ਹਨ ਕਿ ਪੱਥਰ ਹੋ ਗਏ, ਟਿੱਕ ਗਏ, ਪਰ ਮੈਂ ਅਰਜ਼ ਕਰਾਂ, ਗੁਰੂ ਨਾਨਕ ਸਾਹਿਬ ਜੀ ਦੀ ਆਵਾਜ਼ ਜਦੋਂ ਨਿਕਲੀ ਤਾਂ ਉਹਨਾਂ ਦੀ ਸਤਿ ਦੀ ਦਿੱਤੀ ਹੋਈ ਬਾਂਗ ਨੇ ਜਿਹੜੇ ਲੋਕ ਕਈ ਜਨਮਾਂ ਤੋਂ ਅੰਦਰੋਂ ਮਾਨਸਿਕ ਤੌਰ 'ਤੇ ਪ੍ਰੇਸ਼ਾਨ ਸਨ, ਗੁਰੂ ਨਾਨਕ ਜੀ ਦੀ ਆਵਾਜ਼ ਕੰਨਾਂ ਵਿਚ ਪਈ ਤੇ ਇਕੋ ਦੱਮ ਅੰਦਰ ਦੇ ਫੁਰਨੇ ਆਪਣੇ ਆਪ ਹੀ ਮਿੱਟ ਗਏ। ਗੁਰੂ ਨਾਨਕ ਜੀ ਦੀ ਆਵਾਜ਼ ਨੇ ਉਹਨਾਂ ਦੇ ਅੰਦਰ ਟਿਕਾਅ ਦਿੱਤੇ।

ਇਕ ਅਰਜ਼ ਕਰਾਂ। ਭੌਰਾ ਉੱਨੀ ਦੇਰ ਤੱਕ ਫੁੱਲ 'ਤੇ ਰੌਲਾ ਪਾਉਂਦਾ ਹੈ ਜਿੰਨੀ ਦੇਰ ਤੱਕ ਉਹ ਟਿੱਕਦਾ ਨਹੀਂ। ਜਦੋਂ ਫੁੱਲ ਦੇ ਸਿਖਰ 'ਤੇ ਟਿੱਕ ਜਾਏ ਤਾਂ ਉਹੀ ਮੂੰਹ ਹੁੰਦਾ ਹੈ, ਉਸਦੇ ਵਿਚੋਂ ਆਵਾਜ਼ ਨਹੀਂ ਨਿਕਲਦੀ ਕਿਉਂਕਿ ਖ਼ਾਲੀ ਮੂੰਹ ਹੀ ਉੱਚਾ ਬੋਲਦਾ ਹੈ। ਜਿਹੜਾ ਰੱਸ ਵਿਚ ਭਰਿਆ ਜਾਏ, ਉਸ ਨੂੰ ਦਾਤਾ ਅੰਦਰ ਦੀ ਚੁੱਪ ਦੇ ਦਿੰਦਾ ਹੈ। ਭੌਰਾ ਗੂੰਜਦਾ ਹੈ ਉੱਨੀ ਦੇਰ ਤੱਕ ਜਿੰਨੀ ਦੇਰ ਤੱਕ ਸੁਗੰਧੀ ਨਹੀਂ ਮਾਣੀ। ਸੁਗੰਧੀ ਦਾ ਰੱਸ ਲਿਆ ਤੇ ਬਿਲਕੁਲ ਚੁੱਪ ਹੋ ਗਿਆ। ਦੂਜੀ ਉਦਾਹਰਨ ਕਿ ਸਿੱਪੀ ਪਾਣੀ ਦੇ ਉੱਪਰ ਤਰਦੀ ਹੈ। ਜੇ ਕੋਈ ਸਿੱਪੀ ਨੂੰ ਫੜ ਕੇ ਹੱਥ ਨਾਲ ਉਸਦਾ ਮੂੰਹ ਘੁੱਟ ਕੇ ਬੰਦ ਕਰਨ ਦਾ ਯਤਨ ਕਰੇ ਤਾਂ ਸਿੱਪੀ ਦਾ ਮੂੰਹ ਕਦੀ ਵੀ ਹੱਥ ਦੇ ਨਾਲ ਬੰਦ ਨਹੀਂ ਹੁੰਦਾ। ਕਾਦਰ ਨੇ ਇਕ ਰਚਨਾ ਅਜਿਹੀ ਕੀਤੀ ਹੈ ਕਿ ਪਾਣੀ ਦੀਆਂ ਲਹਿਰਾਂ ਉੱਪਰ ਸਿੱਪੀ ਤਰੀ ਜਾਏਗੀ, ਹੱਥ ਨਾਲ ਫੜਿਆਂ ਮੂੰਹ ਬੰਦ ਨਹੀਂ ਹੁੰਦਾ। ਜਦੋਂ ਅਰਸ਼ਾਂ ਤੋਂ ਸਵਾਂਤੀ ਬੂੰਦ ਸਿੱਪੀ ਉੱਪਰ ਆ ਟਿੱਕੀ ਤਾਂ ਕੁਦਰਤੀ ਤੌਰ 'ਤੇ ਇਸੇ ਸਿੱਪੀ ਦਾ ਮੂੰਹ ਆਪਣੇ ਆਪ ਹੀ ਬੰਦ ਹੋ ਜਾਂਦਾ ਹੈ। ਦੂਜੀ ਤਰਨ ਵਾਲੀ ਸਿੱਪੀ ਹੈ, ਉਸਨੇ ਪਾਣੀ ਵਿਚ ਡੁੱਬਣਾ ਸ਼ੁਰੂ ਕਰ ਦਿੱਤਾ, ਕਿਉਂਕਿ ਅੰਦਰ ਇਸਦੇ ਟਿਕਾਅ ਆ ਗਿਆ। ਸਿਆਣੇ ਕਹਿੰਦੇ ਹਨ ਕਿ ਜਿੰਨੀ ਸਿੱਪੀ ਡੂੰਘੇ ਪਾਣੀ ਵਿਚ ਜਾਏਗੀ, ਉੱਨੇ ਕੀਮਤੀ ਮੋਤੀ ਨੂੰ ਜਨਮ ਦੇਵੇਗੀ। ਪਿਆਰਿਓ ! ਬੰਦੇ ਦਾ ਅੰਦਰ ਵੀ ਇਕ ਸਿੱਪੀ ਦੀ ਤਰ੍ਹਾਂ ਹੈ। ਬਾਹਰ ਦੀਆਂ ਲਹਿਰਾਂ ਉਪਰ ਛਾਲਾਂ ਮਾਰਦਾ ਪਿਆ ਹੈ। ਜੇ ਇਹ ਕਰਮ-ਕਾਂਡਾਂ ਨਾਲ ਯਤਨ ਕਰੇ ਕਿ ਫਲਾਨਾ ਬੰਦਾ ਚੁੱਪ ਕਰਕੇ ਬੈਠਦਾ ਹੈ, ਮੈਂ ਵੀ ਰੀਸ ਕਰਕੇ ਚੁੱਪ ਕਰਕੇ ਬੈਠ ਜਾਵਾਂ ਤਾਂ ਨਹੀਂ, ਸਿੱਪੀ ਵਿਚ ਬੂੰਦ ਟਿੱਕੇ ਤਾਂ ਮੂੰਹ ਬੰਦ ਹੈ, ਅੰਦਰ ਵੀ ਸਿੱਪੀ ਦੀ ਤਰ੍ਹਾਂ ਕੇਵਲ ਫੋਕੀਆਂ ਲਹਿਰਾਂ ਦੇ ਉੱਤੇ ਛਾਲਾਂ ਮਾਰਦਾ ਹੈ, ਜਦੋਂ ਗੁਰੂ ਨਾਨਕ ਜੀ ਦੇ ਨਾਮ ਦੀ ਬੂੰਦ ਅੰਦਰ ਟਿੱਕ ਗਈ, ਫਿਰ ਕਹਿਣ ਦੀ ਲੋੜ ਨਹੀਂ ਕਿਉਂਕਿ ਇਸਦੇ ਅੰਦਰ ਟਿੱਕੀ ਹੋਈ ਨਾਮ ਦੀ ਬੂੰਦ ਨੇ ਅੰਦਰ ਦੀ ਸਿੱਪੀ ਦਾ ਮੂੰਹ ਆਪਣੇ ਆਪ ਹੀ ਬੰਦ ਕਰ ਦੇਣਾ ਹੈ। ਫਿਰ ਜਿੰਨਾ ਡੂੰਘਾ ਸਮਾਧੀ ਵਿਚ ਉਤਰੇਗਾ ਗੁਰਮੁਖੋ ! ਉੱਨਾ ਕੀਮਤੀ ਮਨੁੱਖ ਦਾ ਜੀਵਨ ਬਣ ਜਾਏਗਾ।

*ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ॥*

ਭਾਈ ਗੁਰਦਾਸ ਜੀ ਕਹਿ ਰਹੇ ਹਨ ਕਿ-

*ਫਿਰਿ ਬਾਬਾ ਗਇਆ ਬਗਦਾਦ ਨੋ ਬਾਹਰਿ ਜਾਇ ਕੀਆ ਅਸਥਾਨਾ।*
*ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।*
*ਦਿਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ।*
*ਸੁੰਨਿ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ।*

ਸੁੰਨ-ਮੁੰਨ ਨਗਰੀ ਦਾ ਅਰਥ ਕੀ ਹੈ ? ਪਿਆਰਿਓ ! ਗੁਰੂ ਨਾਨਕ ਜੀ ਦੀ ਆਵਾਜ਼ ਸੁਣਨ ਵਾਲਿਆਂ ਦੇ ਫੁਰਨੇ ਸ਼ਾਂਤ ਹੋ ਗਏ। ਅਗਲਾ ਬਚਨ ਕੀਤਾ-

*ਵੇਖੈ ਧਿਆਨੁ ਲਗਾਇ ਕਰਿ*

ਉਸਨੇ ਧਿਆਨ ਵਿਚ ਦੇਖਿਆ, ਨੇੜੇ ਨਹੀਂ ਆਇਆ।

*ਵੇਖੈ ਧਿਆਨੁ ਲਗਾਇ ਕਰਿ ਇਕੁ ਫਕੀਰੁ ਵਡਾ ਮਸਤਾਨਾ।*

(ਵਾਰ ੧, ਪ: ੩੫)

ਤੇ ਧਿਆਨ ਤੋਂ ਬਾਅਦ ਤੁਰ ਕੇ ਆਇਆ ਤਾਂ ਕਹਿਣ ਲੱਗੇ ਕਿ ਫਿਰ ਆ ਕੇ ਪੁੱਛਦਾ ਹੈ ਕਿ ਮੈਨੂੰ ਕ੍ਰਿਪਾਲਤਾ ਕਰਕੇ ਦੱਸੋ ਇਹ ਕੌਣ ਹਨ ਜਿਨ੍ਹਾਂ ਦੀ ਇਕ ਆਵਾਜ਼ ਨੇ ਲੋਕਾਂ ਦੇ ਅੰਦਰ ਦੇ ਫੁਰਨੇ ਮਿਟਾਅ ਦਿੱਤੇ ਤੇ ਅੱਗੋਂ ਉੱਤਰ ਮਿਲਦਾ ਹੈ ਕਿ ਇਹ ਧੰਨ ਗੁਰੂ ਨਾਨਕ ਸਾਹਿਬ ਹਨ। ਇਕ ਪੁਸਤਕ ਵਿਚ ਲਿਖਾਰੀ ਨੇ ਇਸ ਚੀਜ਼ ਦਾ ਜ਼ਿਕਰ ਕੀਤਾ ਹੈ ਕਿ ਗੁਰੂ ਨਾਨਕ ਸਾਹਿਬ ਜਦੋਂ ਬਗ਼ਦਾਦ ਗਏ ਤਾਂ ਇਥੇ ਹਜ਼ੂਰ ਦੇ ਚਰਨਾਂ ਵਿਚ ਰੋਜ਼ ਇਕ ਫ਼ਕੀਰ ਕੀਰਤਨ ਸੁਣਨ ਆਉਂਦਾ ਸੀ। ਇਸੇ ਆਧਾਰ 'ਤੇ ਪ੍ਰੋਫ਼ੈਸਰ ਪੂਰਨ ਸਿੰਘ ਨੇ ਇਕ ਲੇਖ ਲਿਖ ਦਿੱਤਾ- ਚੁੱਪ ਪ੍ਰੀਤ ਦਾ ਸ਼ਹਿਨਸ਼ਾਹ ਵਪਾਰੀ। ਉਹ ਲਿਖਦੇ ਹਨ ਕਿ ਬਹਿਲੋਲ ਰੋਜ਼ ਆਉਂਦਾ ਰਿਹਾ। ਕੀਰਤਨ ਸੁਣਨਾ ਚੁੱਪ ਕਰਕੇ, ਵਾਪਿਸ ਚਲੇ ਜਾਣਾ ਤੇ ਜ਼ਬਾਨ ਤੋਂ ਕੁਝ ਨਹੀਂ ਬੋਲਣਾ। ਜਿਸ ਦਿਨ ਸੱਚੀ ਸਰਕਾਰ ਬਗ਼ਦਾਦ ਤੋਂ ਤੁਰਨ ਲੱਗੀ ਤਾਂ ਅੱਜ ਜਿਹੜਾ ਫ਼ਕੀਰ ਪਿੱਛੇ ਬੈਠ ਕੇ ਬਾਬਾ ਜੀ ਦੀ ਰਹਿਮਤ ਮਾਣਦਾ ਸੀ, ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿਚ ਆ ਖੜਾ ਹੋਇਆ। ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਦਿਲ ਦੇ ਸਾਈਂ ! ਹੇ ਅੰਦਰ ਦੇ ਮਹਿਰਮ ! ਇਕ ਕ੍ਰਿਪਾਲਤਾ ਕਰੋ। ਇੰਨੇ ਦਿਨ ਆਪਣੀਆਂ ਰਹਿਮਤਾਂ ਨਾਲ ਨਿਵਾਜਿਆ ਜੇ, ਆਪ ਜੀ ਤੋਂ ਬਿਨਾਂ ਹੁਣ ਇਹ ਦਿਨ ਕੱਟਣੇ ਬਹੁਤ ਮੁਸ਼ਕਿਲ ਹਨ। ਅੰਦਰ ਦੀ ਇਕ ਚਿਣਗ ਲਗਾ ਚੱਲੇ ਹੋ। ਜਾਂ ਤਾਂ ਕ੍ਰਿਪਾ ਕਰੋ ਇਥੇ ਟਿੱਕੋ ਨਹੀਂ ਤਾਂ ਮੈਨੂੰ ਆਪਣੇ ਨਾਲ ਲੈ ਚਲੋ, ਕਿਉਂਕਿ ਹੇ ਸਾਈਂ ! ਤੇਰੇ ਕੀਰਤਨ ਤੋਂ ਬਿਨਾਂ, ਤੇਰੀ ਸਿਫ਼ਤ ਤੋਂ ਬਿਨਾਂ ਇਸ ਫ਼ਕੀਰ ਦਾ ਜੀਉਣਾ ਮੁਸ਼ਕਿਲ ਹੋ ਜਾਏਗਾ। ਬਾਬਾ ਨਾਨਕ ਜੀ ਨੇ ਰਹਿਮਤ ਦੇ ਘਰ ਵਿਚ ਆ ਕੇ ਬਚਨ ਕਹੇ ਕਿ ਐ ਫ਼ਕੀਰ ! ਅੰਦਰੋਂ ਟਿੱਕ ਜਾ, ਸਰੀਰ ਦੀ ਦੂਰੀ ਨੂੰ ਦੂਰੀ ਨਾ ਸਮਝੀਂ। ਅਸਲ ਵਿਚ ਤਾਂ ਦੂਰੀ ਉਦੋਂ ਪੈਂਦੀ ਹੈ ਜਦੋਂ ਬੰਦਾ ਨੇੜੇ ਰਹਿੰਦਾ ਹੋਇਆ ਵੀ ਪ੍ਰਮਾਤਮਾ ਨਾਲੋਂ ਆਪਣੀ ਸੁਰਤ ਤੋੜ ਬੈਠੇ। ਸਰੀਰ ਦੀ ਦੂਰੀ ਦੂਰੀ ਨਹੀਂ। ਜੇ ਅੰਦਰ ਟਿੱਕ ਗਿਆ ਤਾਂ ਅੰਤਰ ਆਤਮੇ ਜਿਹੜਾ ਮਿਲ ਗਿਆ, ਸੱਚ ਜਾਣਿਉ, ਇਹੋ ਹੀ ਮਿਲਿਆ ਹੈ। ਉਥੇ ਉਹ ਸੱਜਣ ਲਿਖਦੇ

ਹਨ ਕਿ ਇਸ ਨੇ ਸਿੱਜਦਾ ਕੀਤਾ। ਗੁਰੂ ਨਾਨਕ ਸਾਹਿਬ ਜੀ ਨੇ ਸੀਸ 'ਤੇ ਹੱਥ ਰੱਖਿਆ। ਬਸ ਹੱਥ ਰੱਖਣ ਦੀ ਦੇਰ ਸੀ ਕਿ ਅੰਦਰੋਂ ਗੁਰੂ ਨਾਨਕ ਸਾਹਿਬ ਨੇ ਰਹਿਮਤਾਂ ਦੀ ਝੜੀ ਲਾ ਦਿੱਤੀ।

ਦੇਖੋ, ਅਸੀਂ ਸਤਿਗੁਰ ਦੇ ਚਰਨਾਂ ਵਿਚ ਆਉਂਦੇ ਹਾਂ, ਜਦੋਂ ਮੱਥਾ ਟੇਕਦੇ ਹਾਂ ਤਾਂ ਇਕ ਭਾਵਨਾ ਆਪਣੀ ਬਣਾਈਏ। ਕੀ ਮੱਥਾ ਟੇਕਣਾ ਕੋਈ ਕਰਮ ਕਾਂਡ ਹੈ ? ਬਿਲਕੁਲ ਕਰਮ ਕਾਂਡ ਨਹੀਂ। ਗੁਰਮੁਖੋ ! ਅਸਲ ਵਿਚ ਇਹ ਆਪਣੇ ਅੰਦਰ ਨੂੰ ਝੁਕਾਉਣ ਦਾ ਪ੍ਰਤੀਕ ਹੈ। ਮੱਥਾ ਟੇਕਦਿਆਂ ਗੁਰੂ ਜੀ ਦੋ ਤਰ੍ਹਾਂ ਦੀਆਂ ਰਹਿਮਤਾਂ ਕਰਦੇ ਹਨ। ਕਿਸੇ ਬਜ਼ੁਰਗ ਦੇ ਕੋਲ ਜਾਈਏ, ਪਹਿਲਾਂ ਜਾ ਕੇ ਝੁਕੀਏ ਤਾਂ ਆਉਂਦੇ ਹੋਏ ਬੱਚੇ ਦੇ ਸਿਰ 'ਤੇ ਹੱਥ ਰੱਖਦਾ ਹੈ ਬਜ਼ੁਰਗ ਤੇ ਜਦੋਂ ਬੱਚਾ ਤੁਰਨ ਲੱਗਦਾ ਹੈ ਤਾਂ ਤੁਰਨ ਲੱਗਿਆਂ ਬੱਚੇ ਦੀ ਪਿੱਠ ਉੱਤੇ ਬਜ਼ੁਰਗ ਥਾਪੜਾ ਦਿੰਦਾ ਹੈ। ਜਦੋਂ ਸਤਿਗੁਰੂ ਦੇ ਚਰਨਾਂ ਵਿਚ ਆਉਂਦੇ ਹਾਂ, ਮੱਥਾ ਟੇਕੀਏ ਤੇ ਅੰਦਰ ਇਹ ਚੰਗੀ ਤਰ੍ਹਾਂ ਪ੍ਰਪੱਕ ਕਰ ਲਈਏ ਕਿ ਮੇਰੇ ਸਿਰ ਦੇ ਉੱਤੇ ਗੁਰੂ ਨਾਨਕ ਸਾਹਿਬ ਨੇ ਹੱਥ ਰੱਖਣਾ ਹੈ ਤੇ ਜਿਸਦੇ ਸਿਰ ਉੱਤੇ ਗੁਰੂ ਨਾਨਕ ਸਾਹਿਬ ਹੱਥ ਰੱਖ ਦੇਣ-

*ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ॥*

(ਆਸਾ ਦੀ ਵਾਰ)

ਜਿਸਦੇ ਮੱਥੇ 'ਤੇ ਗੁਰੂ ਹੱਥ ਰੱਖ ਦੇਵੇ,

*ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥*
*ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥*

(ਅੰਗ ੬੯੬)

*ਸਮਰਥ ਗੁਰੂ ਸਿਰਿ ਹਥੁ ਧਰ੍ਹਿਉ॥*

(ਅੰਗ ੧੪੦੦)

ਸਮਰੱਥ ਗੁਰੂ ਆਉਂਦਿਆਂ ਸਿਰ 'ਤੇ ਹੱਥ ਰੱਖਦੇ ਹਨ ਅਤੇ ਤੂੰ ਤੁਰਨ ਲੱਗਿਆਂ ਇਹ ਨਾ ਸਮਝੀਂ ਕਿ ਸ਼ਾਇਦ ਮੈਂ ਬੇਅਦਬੀ ਕਰ ਲਈ, ਪਿੱਠ ਕਰ ਲਈ, ਨਹੀਂ, ਆਉਂਦਿਆਂ ਚੇਤੇ ਰੱਖ ਕਿ ਮੇਰੇ ਸਿਰ 'ਤੇ ਹੱਥ ਰੱਖਿਆ ਜਾਣਾ ਹੈ ਤੇ ਜਾਣ ਲੱਗਿਆਂ

*ਗੁਰ ਥਾਪੀ ਦਿਤੀ ਕੰਡ ਜੀਉ॥*

ਜਾਂਦਿਆਂ ਥਾਪਣਾ ਮਿਲੇਗੀ। ਝੁਕਿਆ ਬਹਿਲੋਲ। ਗੁਰੂ ਨਾਨਕ ਸਾਹਿਬ ਜੀ ਨੇ ਸੀਸ 'ਤੇ ਹੱਥ ਰੱਖਿਆ ਤੇ ਉਸ ਹੱਥ ਵਿਚ ਏਨੀਆਂ ਰਹਿਮਤਾਂ ਸਨ ਕਿ ਅੰਦਰ ਦੇ ਕਪਾਟ ਖੁੱਲ੍ਹ ਗਏ। ਪੁਸਤਕ ਵਿਚ ਲਿਖਿਆ ਹੈ ਕਿ ਬਗ਼ਦਾਦ ਤੋਂ ਬਾਹਰ ਇਕ ਸ਼ਿਲਾ ਲੇਖ ਮਿਲਿਆ ਤੇ ਉਸ ਉੱਪਰ ਲਿਖਿਆ ਸੀ ਕਿ ਗੁਰੂ ਨਾਨਕ ਸਾਹਿਬ ਜੀ ਦੇ ਜਾਣ ਤੋਂ ਬਾਅਦ ਉਹ ਬਹਿਲੋਲ 60 ਸਰਦੀਆਂ ਗੁਰੂ ਨਾਨਕ ਦੇ ਪਿਆਰ ਵਿਚ ਇਸੇ ਅਸਥਾਨ 'ਤੇ ਹੀ ਬੈਠਾ ਰਿਹਾ। 60 ਸਰਦੀਆਂ ਤੋਂ ਭਾਵ 60 ਸਾਲ ਦਾ ਸਮਾਂ ਗੁਰੂ ਸਾਹਿਬ ਦੇ ਬਚਨ ਨੂੰ ਕਮਾਉਂਦਾ ਰਿਹਾ। ਪੂਰਨ ਸਿੰਘ ਲਿਖਦੇ ਹਨ ਕਿ ਜਦੋਂ ਉਹ ਬੈਠਦਾ ਸੀ ਤਾਂ ਲੋਕ ਉਸ ਦੇ ਨੇੜੇ ਆ ਟਿੱਕਦੇ ਸਨ। ਨੇਤਰ

ਉਸਦੇ ਬੰਦ ਰਹਿੰਦੇ ਸਨ। ਕਿਉਂ ਅੱਖਾਂ ਬੰਦ ਕਰ ਲਈਆਂ ? ਬੇਨਤੀ ਕਰਾਂ, ਜੇ ਕੋਈ ਭਾਵਨਾ ਨਾਲ ਨੇਤਰ ਬੰਦ ਕਰਦਾ ਹੈ ਤਾਂ ਹਰ ਇਕ ਲਈ ਇਹ ਸ਼ਬਦ ਨਾ ਕਹਿ ਦੇਈਏ ਕਿ ਬਗਲ ਸਮਾਧੀ ਹੈ। ਜੇ ਕੋਈ ਉੱਚੀ-ਉੱਚੀ ਗੁਰੂ ਗੁਰੂ ਪੁਕਾਰਦਾ ਹੈ ਤਾਂ ਅਸੀਂ ਅਚਾਨਕ ਪ੍ਰਮਾਣ ਲਾ ਦਿੰਦੇ ਹਾਂ ਕਿ-

*ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ॥*
*ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ॥*

(ਅੰਗ ੧੩੭੪)

ਪਰ ਇਹ ਵੀ ਗੱਲ ਚੇਤੇ ਰੱਖੀਏ ਕਿ ਬਾਬਾ ਕਬੀਰ ਜੀ ਨੇ ਪੁਕਾਰਨ ਦੀ ਗੱਲ ਕਹੀ ਹੈ ਕਿ-

*ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥*
*ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥*

(ਅੰਗ ੧੩੭੬)

ਆਪਣੇ ਅੰਦਰੋਂ ਪੁਕਾਰ ਤਾਂ ਸਹੀ। ਸਾਈਂ ਦੇ ਦਰ 'ਤੇ ਤੇਰੀ ਪੁਕਾਰ ਸੁਣੀ ਜਾਏਗੀ। ਨੇਤਰ ਬੰਦ ਕਿਉਂ ? ਉਸ ਫ਼ਕੀਰ ਦਾ ਮੂੰਹ ਬੰਦ ਕਿਉਂ ? ਸਤਿਗੁਰੂ ਨੇ ਅੰਮ੍ਰਿਤ ਬਚਨ ਕੀਤੇ ਹਨ-

*ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ॥*
*ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ॥*

(ਅੰਗ ੧੩੭੭)

ਅੱਖਾਂ ਤਾਂ ਨੀਵੀਆਂ ਕਰ ਲਈਆਂ ਕਿਉਂਕਿ ਮੇਰਾ ਪਿਆਰਾ ਪ੍ਰੀਤਮ ਮੇਰੇ ਹਿਰਦੇ ਵਿਚ ਬੈਠ ਗਿਆ ਤੇ ਜਦੋਂ ਆਪਣੇ ਪਿਆਰੇ ਨੂੰ ਦੇਖਦਾ ਪਿਆ ਹਾਂ ਤਾਂ ਮੇਰੇ ਕੋਲ ਵਿਹਲ ਹੀ ਨਹੀਂ ਕਿ ਮੈਂ ਅੱਖਾਂ ਚੁੱਕ ਕੇ ਕਿਸੇ ਨੂੰ ਦੇਖ ਸਕਾਂ। ਉਹ ਫ਼ਕੀਰ ਨੇਤਰ ਬੰਦ ਕਰਕੇ ਟਿੱਕਿਆ ਹੈ। ਜਦੋਂ ਕਿਤੇ ਉਸਦੇ ਨੇਤਰ ਖੁੱਲ੍ਹਦੇ ਹਨ ਤਾਂ ਜਿਸ ਉੱਪਰ ਦ੍ਰਿਸ਼ਟੀ ਪੈਂਦੀ ਹੈ, ਉਸਦੇ ਅੰਦਰ ਰਹਿਮਤਾਂ ਦੀ ਝੜੀ ਲੱਗਦੀ ਹੈ। ਅੱਜ ਉਸ ਫ਼ਕੀਰ ਦੇ ਕੋਲ ਬਗ਼ਦਾਦ ਦਾ ਹਾਕਮ ਆਇਆ ਸੀ ਤੇ ਆ ਕੇ ਕਹਿਣ ਲੱਗਾ, ਫ਼ਕੀਰ ਬਾਬਾ ! ਕਿਸੇ ਚੀਜ਼ ਦੀ ਲੋੜ ਹੋਵੇ ਤਾਂ ਦੱਸੋ, ਮੈਂ ਤੁਹਾਡੀ ਲੋੜ ਦੀ ਪੂਰਤੀ ਕਰਾਂ। ਬਹਿਲੋਲ ਬੋਲੇ ਨਹੀਂ, ਖ਼ਾਮੋਸ਼ ਹਨ। ਦੂਜੀ ਵਾਰੀ ਫਿਰ ਕਹਿਣ ਲੱਗਾ, ਬਾਬਾ ! ਮੈਨੂੰ ਦੱਸੋ, ਕੋਈ ਮੰਗ ਤੁਹਾਡੀ ਹੋਵੇ ਤਾਂ ਮੈਂ ਹਰ ਮੰਗ ਤੁਹਾਡੀ ਪੂਰੀ ਕਰ ਸਕਦਾ ਹਾਂ। ਮੈਂ ਖ਼ੁਦ ਚੱਲ ਕੇ ਤੁਹਾਡੇ ਕੋਲ ਆਇਆ ਹਾਂ। ਫ਼ਕੀਰ ਦੇ ਨੇਤਰ ਖੁਲ੍ਹੇ ਤੇ ਅੱਗੋਂ ਉੱਤਰ ਦਿੱਤਾ - ਨਾ ਤੂੰ ਆਪਣਾ ਸਮਾਂ ਬਰਬਾਦ ਕਰ ਤੇ ਨਾ ਮੇਰੇ ਅੰਦਰ ਨੂੰ ਖਿੰਡਾਉਣ ਦਾ ਯਤਨ ਕਰ। ਬਸ ਇਕ ਵਾਰੀ ਮੰਗਣਾ ਸੀ ਸੋ ਮੰਗ ਲਿਆ, ਹੁਣ ਮੁੜ ਕੇ ਕਦੀ ਮੰਗਣ ਦਾ ਫੁਰਨਾ ਹੀ ਪੈਦਾ ਨਹੀਂ ਹੋਇਆ।

ਪਿਆਰਿਉ ! ਉਹ ਤਾਂ ਚਲਾ ਗਿਆ ਪਰ ਬਾਅਦ ਵਿਚ ਕੁਝ ਸੱਜਣ ਕੋਲ ਬੈਠੇ ਸਨ, ਉਹ ਕਹਿਣ ਲੱਗੇ – ਬਾਬਾ ! ਇਸ ਇਬਾਦਤਗਾਹ ਦੀ ਛੱਤ ਡਿੱਗਦੀ ਪਈ ਸੀ। ਆਪ ਖ਼ੁੱਦ ਤੇਰੇ ਕੋਲ ਹਾਕਮ ਸਮਰਾਟ ਚੱਲ ਕੇ ਆਇਆ ਸੀ। ਆਪਣੇ ਲਈ ਕੁਝ ਨਹੀਂ ਤਾਂ ਘੱਟੋ ਘੱਟ ਇਸ ਇਬਾਦਤਖ਼ਾਨੇ ਦੀ ਛੱਤ ਲਈ ਤਾਂ ਕੁਝ ਲੈ ਲੈਂਦੇ। ਫ਼ਕੀਰ ਨੇ ਬੜੀ ਮਸਤਾਨੀ ਜਿਹੀ ਮੁਸਕਰਾਹਟ, ਮਸਤਾਨਾ ਜਿਹਾ ਚਿਹਰਾ ਬਣਾ ਕੇ ਸ਼ਬਦ ਕਹੇ ਕਿ ਜਿਸ ਵੇਲੇ ਹਾਕਮ ਆਇਆ ਤਾਂ ਮੇਰੇ ਬੈਠਣ ਦੀ ਮੁਦਰਾ ਕੀ ਸੀ ? ਕਹਿਣ ਲੱਗੇ ਬਾਬਾ ਉਸ ਵੇਲੇ ਤੁਸੀਂ ਲੱਤਾਂ ਪਸਾਰ ਕੇ ਬੈਠੇ ਸੀ। ਕਹਿਣ ਲੱਗੇ ਬੇਟਾ ! ਇਕ ਗੱਲ ਚੇਤੇ ਰੱਖਿਉ, ਅੱਜ ਹਾਕਮ ਆਇਆ ਤਾਂ ਲੱਤਾਂ ਪਸਾਰ ਕੇ ਬੈਠੇ ਹਾਂ, ਜਿਸ ਦਿਨ ਹੱਥ ਪਸਾਰਨੇ ਸ਼ੁਰੂ ਕਰ ਦਿੱਤੇ, ਉਸ ਦਿਨ ਤੋਂ ਬਾਅਦ ਲੱਤਾਂ ਪਸਾਰ ਕੇ ਨਹੀਂ ਬੈਠ ਸਕਾਂਗੇ। ਹੱਥ ਪਸਾਰਨ ਵਾਲੇ ਕਦੀ ਲੱਤਾਂ ਪਸਾਰ ਕੇ ਨਹੀਂ ਬੈਠ ਸਕਦੇ।

ਮੇਰੇ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਅੱਜ ਦੇ ਸਾਰੇ ਬਚਨ ਵਿਚ ਨਾਮ ਦੀ ਗੱਲ, ਦਾਤੇ ਦੇ ਦਰ 'ਤੇ ਪੁਕਾਰ, ਉਸਦੇ ਚਰਨਾਂ ਵਿਚੋਂ ਮੰਗਣ ਦੀ ਗੱਲ ਕੀਤੀ ਤੇ ਸ਼ਬਦ ਦੀ ਆਰੰਭਤਾ ਇਸੇ ਧਨਾਸਰੀ ਰਾਗ ਦਾ ਆਰੰਭਕ ਇਹ ਸ਼ਬਦ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਇਸ ਸ਼ਬਦ ਵਿਚ ਪ੍ਰਾਰੰਭਤਾ ਵਿਚ ਰਹਿਮਤਾਂ ਕਰ ਰਹੇ ਹਨ।

ਧਨਾਸਰੀ ਮਹਲਾ ੧ ਘਰੁ ੧ ਚਉਪਦੇ॥

ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ ਧਨਾਸਰੀ ਰਾਗ ਦੇ ਅੰਦਰ ਇਹ ਅੰਮ੍ਰਿਤ ਬਚਨ ਉਚਾਰਨ ਕੀਤੇ ਹਨ। ਘਰ ਪਹਿਲੇ ਵਿਚ ਗਾਉਣ ਦੀ ਹਿਦਾਇਤ ਕੀਤੀ ਤੇ ਚਉਪਦੇ ਰੂਪ ਵਿਚ ਇਸ ਪਾਵਨ ਪਵਿੱਤਰ ਸ਼ਬਦ ਦੇ ਚਾਰ ਪਦੇ ਹਨ। ੧ੴ ਆਰੰਭਤਾ ਵਿਚ ਉਸ ਪਰੀਪੂਰਨ ਪ੍ਰਮੇਸ਼ਰ ਦਾ ਮੰਗਲ ਕਰ ਰਹੇ ਹਨ ਤੇ ਮੰਗਲ ਵਿਚ ਸਭ ਤੋਂ ਪਹਿਲਾ ਬਚਨ ਹੈ ੧ੴ । ਇਸਦੇ ਅਰਥ ਹਨ ਕਿ ਪ੍ਰਮਾਤਮਾ ਅਦੁੱਤੀ ਹੈ, ਜਿਸ ਵਰਗਾ ਹੋਰ ਕੋਈ ਨਹੀਂ, ਉਹ ਪਰੀਪੂਰਨ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਵਿਚ ਜਦੋਂ ਵੀ ਕੋਈ ਰਾਗ ਪ੍ਰਾਰੰਭ ਹੁੰਦਾ ਹੈ, ਸ਼ਬਦ ਪ੍ਰਾਰੰਭ ਹੁੰਦੇ ਹਨ, ਉਸਦੇ ਆਰੰਭ ਵਿਚ ਸਾਨੂੰ ਮੰਗਲ ਮਿਲੇਗਾ। ਇਹ ਸੰਪੂਰਨ ਮੰਗਲ ਜੋ ਆਇਆ ਹੈ ਇਹ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ੩੩ ਵਾਰ ਆਇਆ ਹੈ। ਬਾਕੀ ਜਿਹੜੇ ਮੰਗਲ ਹਨ

*੧ੴ ਸਤਿਗੁਰ ਪ੍ਰਸਾਦਿ॥ ੧ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥*

ਸਾਰੇ ਮੰਗਲ ਜਦੋਂ ਅਸੀਂ ਪੜ੍ਹਦੇ ਹਾਂ ਤਾਂ ਹਰ ਇਕ ਮੰਗਲ ਦੀ ਪ੍ਰਾਰੰਭਤਾ ੧ੴ ਤੋਂ ਸ਼ੁਰੂ ਹੋ ਕੇ ਸੰਪੂਰਨਤਾ ਗੁਰ ਪ੍ਰਸਾਦਿ ਹੈ। ਅਸੀਂ ਇਹ ਸ਼ਬਦ ਕਹਿੰਦੇ ਹਾਂ ਕਿ ਅਸਲ ਵਿਚ ਬਾਣੀ ਉਚਾਰਨ ਕਰਨ ਤੋਂ ਪਹਿਲਾਂ ਇਸ਼ਟ ਦਾ ਮੰਗਲ ਕੀਤਾ ਗਿਆ ਹੈ। ਇਹ ਵੀ ਸੱਚ ਹੈ, ਪਰ ਹਕੀਕਤ ਵਿਚ ਸਤਿਗੁਰੂ ਜੀ ਇਹ ਬਾਰ-ਬਾਰ ਗੱਲ ਦ੍ਰਿੜ੍ਹ ਕਰਾਉਂਦੇ ਹਨ ਕਿ ਬਾਣੀ ਪੜ੍ਹਨ ਵਾਲਿਆ ! ਕਿਸੇ ਰਾਗ ਨੂੰ ਪੜ੍ਹੀਂ, ਕਿਸੇ ਗੁਰੂ ਸਹਿਬਾਨ ਦੇ ਬਚਨ ਨੂੰ ਪੜ੍ਹੀਂ, ਕਿਸੇ

ਭਗਤ ਦੇ ਬਚਨ ਪੜ੍ਹੀਂ। ਕਿਹੜੀ ਭਾਸ਼ਾ ਉਸ ਨੇ ਵਰਤੀ ਹੈ, ਤੂੰ ਉਹ ਬਚਨ ਪੜ੍ਹੀਂ, ਪਰ ਇਕ ਗੱਲ ਕਦੀ ਭੁੱਲੀਂ ਨਾ ਕਿ ਸਾਰੀ ਬਾਣੀ ਦਾ ਸਿਧਾਂਤ ਕੇਵਲ ੧ੴ ਸਤਿਗੁਰ ਪ੍ਰਸਾਦਿ ਹੈ। ਇਕ ਨਾਲ ਜੁੜਨਾ ਹੈ ਤੇ ਜੁੜਨ ਦਾ ਤਰੀਕਾ ਗੁਰ ਪ੍ਰਸਾਦਿ ਹੈ। ਗੁਰ ਪ੍ਰਸ਼ਾਦ ਕੀ ਹੈ ? ਇਕ ਸ਼ਬਦ ਅਸੀਂ ਪੜ੍ਹਦੇ ਹਾਂ ਪ੍ਰਸ਼ਾਦ ਤੇ ਦੂਜਾ ਹੈ ਪ੍ਰਸਾਦਿ। ਜਦੋਂ ਅਸੀਂ ਸੰਗਤ ਵਿਚ ਬੈਠ ਕੇ ਪ੍ਰਸ਼ਾਦ ਲੈਂਦੇ ਹਾਂ ਤਾਂ ਕਦੀ ਵੀ ਸੰਗਤ ਵਿਚੋਂ ਇਹ ਆਵਾਜ਼ ਨਹੀਂ ਕਿ ਪ੍ਰਸਾਦਿ ਕੇਵਲ ਉਹਨਾਂ ਨੂੰ ਮਿਲੇਗਾ ਜਿਨ੍ਹਾਂ ਲੋਕਾਂ ਨੇ ਗੁਰੂ ਦੇ ਚਰਨਾਂ ਵਿਚ ਮਾਇਆ ਭੇਟ ਕੀਤੀ ਹੈ। ਜਿੰਨੇ ਵੀ ਬੈਠੇ ਹੋਣ ਤੇ ਪ੍ਰਸ਼ਾਦ ਵਰਤਾਉਣ ਵਾਲਾ ਸੱਜਣ ਹਰ ਇਕ ਦੀ ਬੁੱਕ ਵਿਚ ਆਪਣੇ ਵੱਲੋਂ ਪ੍ਰਸ਼ਾਦ ਦੇਈ ਜਾ ਰਿਹਾ ਹੈ। ਪ੍ਰਸ਼ਾਦ ਦਾ ਮੁੱਲ ਨਹੀਂ। ਪਰ ਇਕ ਤਰੀਕਾ ਜ਼ਰੂਰ ਹੈ ਕਿ ਜੇਕਰ ਤੂੰ ਆਇਆ ਹੈਂ ਤਾਂ ਗੁਰੂ ਦੱਰੋਂ ਪ੍ਰਸ਼ਾਦ ਜ਼ਰੂਰ ਮਿਲੇਗਾ ਪਰ ਘੱਟੋ-ਘੱਟ ਤੈਨੂੰ ਪ੍ਰਸ਼ਾਦ ਲੈਣ ਦੀ ਜਾਚ ਆਉਂਦੀ ਹੋਵੇ। ਸੰਗਤ ਵਿਚ ਬੈਠਿਆਂ ਇਹ ਨਹੀਂ ਪੁੱਛਿਆ ਜਾਏਗਾ ਕਿ ਤੂੰ ਗੋਲਕ ਵਿਚ ਮਾਇਆ ਕਿੰਨੀ ਪਾਈ। ਇਕ ਹੱਥ ਕਰਾਂਗੇ ਤਾਂ ਵਰਤਾਉਣ ਵਾਲਾ ਕਹੇਗਾ ਸੱਜਣਾ ਨਹੀਂ ਪ੍ਰਸ਼ਾਦ ਲੈਣ ਲਈ ਦੋਨੋਂ ਹੱਥ ਕਰਨੇ ਚਾਹੀਦੇ ਹਨ। ਪ੍ਰਸ਼ਾਦ ਕੇਵਲ ਪਾਤਰਤਾ ਨੂੰ ਮਿਲਿਆ। ਤੂੰ ਪਾਤਰ ਬਣ, ਤੈਨੂੰ ਪ੍ਰਸ਼ਾਦ ਮਿਲੇਗਾ।

ਗੁਰਮੁਖੋ ! ਜੋ ਸਰੀਰ ਨੂੰ ਰਹਿਮਤ ਦੇਣ ਵਾਲਾ ਪ੍ਰਸ਼ਾਦ ਕੇਵਲ ਬੁੱਕ ਬਣਾ ਕੇ ਲਈਏ ਤਾਂ ਇਸਦੀ ਹੋਰ ਕੋਈ ਕੀਮਤ ਨਹੀਂ ਤਾਂ ਬੁੱਕ ਵਿਚ ਪ੍ਰਸ਼ਾਦ ਟਿੱਕਦਾ ਹੈ ਤੇ ਪ੍ਰਸ਼ਾਦਿ ਵੀ ਕਦੀ ਪੈਸੇ ਨਾਲ ਨਹੀਂ ਮਿਲਦੀ, ਪ੍ਰਸ਼ਾਦਿ ਵੀ ਉਹਨਾਂ ਨੂੰ ਮਿਲਦੀ ਹੈ ਜਿੰਨ੍ਹਾਂ ਨੂੰ ਆਪਣੇ ਅੰਦਰ ਬੁੱਕ ਬਣਾਉਣ ਦੀ ਜਾਚ ਆ ਜਾਏ। ਪ੍ਰਸ਼ਾਦਿ ਤਾਂ ਉਸਦੀ ਰਹਿਮਤ ਹੈ, ਉਸਦੀ ਕ੍ਰਿਪਾਲਤਾ ਹੈ। ਪਹਿਲਾ ਬਚਨ ਹੈ ੧ੴ ਤੇ ਗੁਰੂ ਸਾਹਿਬ ਨੇ ਇਕ ਜੋ ਹੈ ਇਹ ਹਿੰਦਸਿਆਂ ਵਾਲਾ ਲਿਆ ਹੈ। ਓਮ ਸ਼ਬਦ ਪੁਰਾਤਨ ਹੈ। ਇਸ ਤੋਂ ਪਹਿਲਾਂ ਹਜ਼ੂਰ ਨੇ ਕ੍ਰਿਪਾ ਕੀਤੀ ਕਿ ਨਾਲ ਲਿਖ ਦਿੱਤਾ ੧, ਇਕ ਸ਼ਬਦ ਨਹੀਂ ਪਾਇਆ। ਕਿਉਂ ! ਕਿਉਂਕਿ ਪਹਿਲਾਂ ਓਮ ਸ਼ਬਦ ਦੇ ਤਿੰਨ ਅੱਖਰ ਕਰ ਦਿੱਤੇ ਗਏ ਸਨ। ੳ, ਅ ਤੇ ਮ- ਓਅਮ ਤੇ ਤਿੰਨ ਅੱਖਰਾਂ ਵਿਚੋਂ ਤ੍ਰੈ ਦੇਵੀ ਸ਼ਕਤੀਆਂ ਨੂੰ ਪ੍ਰਗਟ ਕੀਤਾ ਤੇ ਗੁਰੂ ਨਾਨਕ ਸਾਹਿਬ ਨੇ ਇਕ ਨਹੀਂ ਗਿਣਤੀ ਦਾ ੧ ਪਾਇਆ, ਇਸਦਾ ਭਾਵ ਕੇਵਲ ਇੰਨਾ ਸੀ ਕਿ ਕਿਤੇ ਅੱਖਰਾਂ ਨਾਲ ਦੇਵ ਸ਼ਕਤੀ ਦੇ ਅਰਥ ਨਾ ਕਰੀ ਜਾਈਂ। ੧ ਦਾ ਅਰਥ ਹੈ ਕੇਵਲ ਇਕ, ਜਿਸ ਵਰਗਾ ਹੋਰ ਕੋਈ ਨਹੀਂ। ਹੁਣ ਇਸਦੇ ਅਰਥ ਇਹ ਵੀ ਕਰੀਏ ਕਿ ਪ੍ਰਮਾਤਮਾ ਕੇਵਲ ਇਕ ਹੈ ਤੇ ਗੁਰਮੁਖ ! ਨਾਲ ਸ਼ਬਦ ਹੈ ਅਦੁੱਤੀ, ਇਕ ਵਰਗੀਆਂ ਕੋਈ ਹੋਰ ਵੀ ਚੀਜ਼ਾਂ ਹੋ ਸਕਦੀਆਂ ਹਨ। ਜੇ ਇਹੀ ਅਰਥ ਕਰਾਂਗੇ ਕਿ ਪ੍ਰਮਾਤਮਾ ਕੇਵਲ ਇਕ ਹੈ ਤਾਂ ਕੋਈ ਕਹਿ ਦੇਵੇਗਾ ਕਿ ਇਸ ਧਰਤੀ ਦਾ ਸੂਰਜ ਵੀ ਤਾਂ ਇਕ ਹੈ ਤੇ ਕੀ ਉਹ ਇਕ ਦੀ ਗਿਣਤੀ ਸੂਰਜ ਪ੍ਰਮਾਤਮਾ ਹੈ। ਇਥੇ ਤਾਂ ਚੰਦਰਮਾ ਵੀ ਇਕ ਹੈ, ਕੀ ਉਹ ਇਕ ਗਿਣਤੀ ਵਾਲਾ ਪ੍ਰਮਾਤਮਾ ਇਸ ਤਰ੍ਹਾਂ ਦਾ ਹੈ। ਨਹੀਂ, ਇਸ ਧਰਤੀ ਦਾ ਸੂਰਜ ਇਕ ਹੈ, ਪਰ ਇਸ ਸੂਰਜ ਤੋਂ ਬਿਨਾਂ ਰੱਬ ਨੇ ਕਰੋੜਾਂ ਸੂਰਜ ਪੈਦਾ ਕੀਤੇ ਹਨ, ਪਰ ਪ੍ਰਮਾਤਮਾ ਇਕ ਹੈ। ਕਰੋੜਾਂ ਬ੍ਰਹਿਮੰਡਾਂ ਨੂੰ ਸਿਰਜ ਕੇ ਕਰੋੜਾਂ ਪ੍ਰਮਾਤਮਾ ਨਹੀਂ। ਕਰੋੜਾਂ

ਬ੍ਰਹਿਮੰਡ ਪੈਦਾ ਕਰਕੇ ਪ੍ਰਮਾਤਮਾ ਫਿਰ ਵੀ ਇਕ ਹੈ। ਸਤਿਗੁਰੂ ਮੇਹਰ ਕਰਦੇ ਹਨ ੧ੴ ਉਹ ਪਰੀਪੂਰਨ ਪ੍ਰਮਾਤਮਾ ਇਕ ਹੈ ਜਿਸ ਵਰਗਾ ਹੋਰ ਕੋਈ ਨਹੀਂ, ਅਦੁੱਤੀ ਹੈ। *ਸਤਿ ਨਾਮੁ ਕਰਤਾ ਪੁਰਖੁ* ਉਹ ਪਰੀਪੂਰਨ ਪ੍ਰਮੇਸ਼ਰ ਸਤਿ ਹੈ। ਸਤਿ ਤੋਂ ਮੁਰਾਦ ਜਿਸਨੇ ਨਾ ਜਾਣਾ ਨਾ ਆਉਣਾ। ਉਹ ਸਤਿਨਾਮ ਜਿਸਦੇ ਨਾਮ ਨੇ ਕਦੀ ਵੀ ਖ਼ਤਮ ਨਹੀਂ ਹੋਣਾ। ਉਹ ਸਤਿ ਕਿਹੋ ਜਿਹਾ ਹੈ ? ਪਿਆਰਿਉ ! ਉਹ ਆਦਿ ਸਚੁ। ਇਸਦਾ ਅਰਥ ਇਹ ਨਹੀਂ ਕਿ ਪ੍ਰਮਾਤਮਾ ਆਦਿ ਤੋਂ ਸੱਚ ਹੈ। ਜੇ ਆਦਿ ਸਚੁ, ਰੱਬ ਦਾ ਆਦਿ ਕਰਾਂਗੇ ਅਤੇ ਜਿਸਦਾ ਆਦਿ ਹੈ ਤਾਂ ਉਸਦਾ ਅੰਤ ਵੀ ਹੈ। ਆਦਿ ਸਚੁ ਇਸ ਸ੍ਰਿਸ਼ਟੀ ਦੇ ਮੂਲ ਤੋਂ ਪਹਿਲਾਂ ਵੀ ਸੱਚ ਹੈ, ਸਮੇਂ ਦੀ ਵੰਡ ਕਰਨ ਤੋਂ ਪਹਿਲਾਂ ਵੀ ਸੱਚ ਹੈ। ਹੁਣ ਵੀ ਸੱਚ ਹੈ ਤੇ ਆਉਣ ਵਾਲੇ ਸਮੇਂ ਵਿਚ ਵੀ ਉਹ ਸੱਚ ਹੈ।

*ਆਦਿ ਸਚੁ ਜੁਗਾਦਿ ਸਚੁ॥*<br>
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*

ਉਸਦਾ ਨਾਮ ਸਦੀਵ ਕਾਲ ਹੈ। *ਨਿਰਭਉ* ਉਹ ਪਰੀਪੂਰਨ ਪ੍ਰਮਾਤਮਾ ਸਤਿ ਹੈ, ਸਭ ਕੁਝ ਬਣਾਉਣ ਵਾਲਾ ਕਰਤਾ ਹੈ। ਬਣਾ ਕੇ ਇਹਨਾਂ ਵਿਚ ਆਪ ਸਮਾ ਗਿਆ ਹੈ। ਇੰਨੀ ਤਾਕਤ ਰੱਖ ਕੇ ਉਸ ਪ੍ਰਮਾਤਮਾ ਨੇ ਕਿਸੇ ਨਾਲ ਕਿਸੇ ਕਿਸਮ ਦਾ ਵੈਰ ਨਹੀਂ ਕਮਾਉਣਾ ਤੇ ਇਸਦਾ ਕਾਰਨ ਕਿਉਂਕਿ ਉਹ ਖ਼ੁਦ *ਨਿਰਭਉ* ਹੈ, ਉਸਨੂੰ ਕਿਸੇ ਦਾ ਭੈ ਨਹੀਂ। *ਨਿਰਵੈਰੁ* ਕਿਸੇ ਨਾਲ ਪ੍ਰਮਾਤਮਾ ਵੈਰ ਨਹੀਂ ਕਮਾਉਂਦੇ। *ਅਕਾਲ ਮੂਰਤਿ* ਉਸ ਪਰੀਪੂਰਨ ਵਾਹਿਗੁਰੂ ਉੱਤੇ ਕਾਲ ਦਾ, ਸਮੇਂ ਦਾ ਕੋਈ ਅਸਰ ਨਹੀਂ। ਬਾਕੀ ਸਭ ਚੀਜ਼ਾਂ ਕਾਲ ਦੇ ਅਧੀਨ ਹਨ। ਬਚਪਨ ਹੈ, ਜਵਾਨੀ ਹੈ, ਬੁਢੇਪਾ ਹੈ, ਪਰ ਉਸ ਪ੍ਰਭੂ ਉੱਤੇ ਸਮੇਂ ਦਾ ਕੋਈ ਅਸਰ ਨਹੀਂ। ਉਹ ਹਸਤੀ ਜਿਸ ਉੱਪਰ ਸਮਾਂ ਪ੍ਰਭਾਵ ਨਹੀਂ ਪਾਉਂਦਾ। *ਅਜੂਨੀ* ਕਦੀ ਉਹ ਵਾਹਿਗੁਰੂ ਜੀ ਜੂਨਾਂ ਵਿਚ ਨਹੀਂ ਆਏ। *ਸੈਭੰ* ਉਹ ਸੁਤੇ-ਸਿਧ ਪ੍ਰਕਾਸ਼ਮਾਨ ਹਨ, ਉਹਨਾਂ ਨੂੰ ਬਣਾਉਣ ਵਾਲਾ ਕੋਈ ਨਹੀਂ, ਕਿਉਂਕਿ ਉਹ ਤਾਂ

*ਥਾਪਿਆ ਨ ਜਾਇ ਕੀਤਾ ਨ ਹੋਇ॥*<br>
*ਆਪੇ ਆਪਿ ਨਿਰੰਜਨੁ ਸੋਇ॥*

(ਜਪੁਜੀ ਸਾਹਿਬ)

ਹੇ ਸੱਚੇ ਪਾਤਿਸ਼ਾਹ ਗੁਰੂ ਨਾਨਕ ਸਾਹਿਬ ਜੀ ! ਜਿਸ ਵਾਹਿਗੁਰੂ ਜੀ ਦੇ ਇੰਨੇ ਗੁਣ ਹਨ, ਉਸਨੂੰ ਮਿਲਣ ਦਾ ਵਸੀਲਾ ਕੀ ਹੈ ? *ਗੁਰ ਪ੍ਰਸਾਦਿ॥* ਉਸ ਇਕ ਨਾਲ ਜੁੜਨ ਦਾ ਸਿਰਫ਼ ਵਸੀਲਾ ਹੈ *ਗੁਰ ਪ੍ਰਸਾਦਿ।* ਸਮਰੱਥ ਗੁਰੂ ਦੀ ਕ੍ਰਿਪਾ, ਪਿਆਰੇ ਦੀ ਦਇਆ। ਜੇ ਗੁਰੂ ਕ੍ਰਿਪਾ ਕਰਨ 'ਤੇ ਆਵੇ ਤਾਂ ਇਕ ਖਿਨ ਵਿਚ ਕਰੋੜਾਂ ਜਨਮਾਂ ਦੇ ਵਿਛੜੇ ਹੋਏ ਨੂੰ ਉਸ ਇਕ ਨਾਲ ਜੋੜ ਦਿੰਦੇ ਹਨ-

*ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ॥*

ਅੰਦਰ ਵਾਲਾ ਜਿਹੜਾ ਜੀਉ ਹੈ, ਇਸ ਦਾ ਅਰਥ ਗੁਰਮੁਖ ਪਿਆਰੇ ਦਿਲ ਵੀ ਕਰਦੇ

ਹਨ, ਮਨ ਵੀ ਕਰਦੇ ਹਨ, ਅੰਦਰ ਦਾ ਜਿਹੜਾ ਖਿਨ-ਖਿਨ ਡੋਲਣਾ, ਖਿਨ-ਖਿਨ ਥਿੜਕਣਾ, ਅੰਦਰ ਘੜੀ ਪਿਛੋਂ ਡਰ ਭੈ ਬੈਠ ਜਾਣਾ ਕਹਿੰਦੇ ਹਨ, ਇਸ ਅੰਦਰ ਵਾਲੇ ਨੇ ਡਰਦੇ ਹੋਏ ਨੇ

*ਜੀਉ ਡਰਤੁ ਹੈ ਆਪਣਾ*

ਅੰਦਰ ਵਾਲਾ ਦਿਲ ਸਾਈਂ ਜੀ ਡਰਦਾ ਪਿਆ ਹੈ ਤੇ ਕਿਸਦੇ ਚਰਨਾਂ ਵਿਚ ਪੁਕਾਰ ਕੀਤੀ ਜਾਏ, ਜੋ ਅੰਦਰ ਦੇ ਭੈ ਨੂੰ ਖ਼ਤਮ ਕਰੇ।

*ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ॥ ੧॥*

ਬਖ਼ਸ਼ਿਸ਼ ਕੀਤੀ ਉਹਨਾਂ ਨੇ ਕਿ ਅੰਦਰ ਦੀ ਪੁਕਾਰ ਉਸ ਵਾਹਿਗੁਰੂ ਜੀ ਦੀ ਬੰਦਗੀ ਕਰਕੇ ਸੁਣੀ ਗਈ। ਦੁੱਖਾਂ ਨੂੰ ਵਿਸਾਰਣ ਵਾਲੇ, ਦੁੱਖਾਂ ਨੂੰ ਖ਼ਤਮ ਕਰਨ ਵਾਲੇ ਨੂੰ ਸਿਮਰਿਆ ਤੇ ਉਹ ਪ੍ਰਭੂ ਜਿਹੜਾ ਕਦੀ ਗੁੱਸੇ ਵਿਚ ਨਹੀਂ ਆਉਂਦਾ, ਜਿਹੜਾ ਕਦੀ ਆਪਣਾ ਹੱਥ ਪਿੱਛੇ ਨਹੀਂ ਖਿੱਚਦਾ ਤੇ ਸਦਾ ਸਦਾ ਤੋਂ ਜੀਵਾਂ ਨੂੰ ਦਾਤਾਂ ਦੇਣ ਵਾਲੇ ਦਾਤਾਰ ਹਨ।

*ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥ ੧॥ ਰਹਾਉ॥*

ਉਹ ਮੇਰਾ ਸਾਹਿਬ ਨਿੱਤ ਨਵਾਂ ਹੈ, ਉਹ ਪੁਰਾਣਾ ਨਹੀਂ, ਉਸਦੇ ਅੰਦਰ ਦਾ ਉਤਸ਼ਾਹ ਦਾਤਾਂ ਦੇ ਦੇ ਕੇ ਪੁਰਾਣਾ ਨਹੀਂ ਹੋਇਆ। ਉਹ ਆਦਿ ਕਾਲ ਤੋਂ ਜੀਵਾਂ ਦੀ ਰਹਿਮਤ ਕਰਕੇ ਰਖਵਾਲੀ ਕਰਦਾ ਹੈ ਤੇ ਦਾਤਾਂ ਦਿੰਦਾ ਹੈ। ਉਹ ਸਾਹਿਬ ਨਿਤ ਨਵਾਂ ਹੈ ਤੇ ਸਾਰਿਆਂ ਜੀਵਾਂ ਨੂੰ ਰਿਜ਼ਕ ਦੇਣ ਵਾਲਾ ਹੈ।

*ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ॥*

ਜਿਹੜਾ ਸਾਹਿਬ ਨਿੱਤ ਨਵਾਂ ਹੈ, ਸਾਰੇ ਜੀਵਾਂ ਨੂੰ ਦਾਤਾਂ ਦਿੰਦਾ ਹੈ, ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਇਸ ਸਾਹਿਬ ਨੂੰ ਦਿਨ ਰਾਤ ਜੱਪਿਆ ਕਰ। ਦਿਨ ਰਾਤ ਇਸਦਾ ਸਿਮਰਨ ਕਰ। ਇਸਦੇ ਚਰਨਾਂ ਵਿਚ ਜੁੜ। ਜੇ ਸਿਮਰਨ ਕਰੇਂਗਾ,

*ਅੰਤਿ ਛਡਾਏ ਸੋਇ॥*

ਅੰਤਲੇ ਸਮੇਂ ਉਸ ਸਾਈਂ ਦੇ ਸਿਮਰਨ ਨੇ ਹੀ ਤੈਨੂੰ ਛੁਡਾਉਣਾ ਹੈ। ਚਿੰਤਨ ਕਰੇਂਗਾ ਤਾਂ-

*ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮਿ ਚਲਾਏ॥*
*ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੋ ਅੰਤੀ ਅਉਸਰਿ ਲਏ ਛਡਾਏ॥*

(ਅੰਗ ੬੯)

ਉਸ ਨਾਮ ਨੂੰ-

*ਜਹ ਮਾਤ ਪਿਤਾ ਸੁਤ ਮੀਤ ਨ ਭਾਈ॥*
*ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥*

(ਅੰਗ ੨੬੪)

ਜਿੱਥੇ ਪਿਆਰਿਓ !

*ਵੈਦੋ ਨ ਵਾਈ ਭੈਣੋ ਨ ਭਾਈ*
*ਏਕੋ ਸਹਾਈ ਰਾਮੁ ਹੇ॥*

(ਅੰਗ ੧੦੦੮)

ਉਸ ਸਾਹਿਬ ਨੂੰ ਰੋਜ਼ ਚੇਤੇ ਕਰ ਜਿਹੜਾ ਅੰਤ ਸਮੇਂ ਤੇਰਾ ਛੁਟਕਾਰਾ ਕਰਵਾਵੇਗਾ।

*ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ॥ ੨॥*

ਹੇ ਮੇਰੀ ਬੁੱਧੀ ! ਇਸ ਗੱਲ ਨੂੰ ਧਿਆਨ ਨਾਲ ਸੁਣ। ਕਿਹੜੀ ਗੱਲ ਨੂੰ ? ਜੇ ਤੂੰ ਸਾਹਿਬ ਨੂੰ ਚੇਤੇ ਕਰੇਂਗੀ ਤਾਂ ਇਸ ਤਨ ਦੀ ਬੰਦ-ਖ਼ਲਾਸੀ ਹੋਵੇਗੀ, ਛੁਟਕਾਰਾ ਹੋਵੇਗਾ ਤੇ ਇਹ ਭਵਜਲ ਦੁੱਖਾਂ ਦਾ ਸਮੁੰਦਰ ਜਿਹੜਾ ਅਸੀਂ ਕਹਿੰਦੇ ਹਾਂ, ਜੇ ਉਸ ਵਾਹਿਗੁਰੂ ਜੀ ਦੇ ਨਾਮ ਵਿਚ ਟਿੱਕੇਂਗਾ ਤਾਂ ਇਸ ਦੁੱਖ ਸਾਗਰ ਨੂੰ ਤੂੰ ਪਾਰ ਕਰ ਜਾਏਂਗੀ।

*ਦਇਆਲ ਤੇਰੈ ਨਾਮਿ ਤਰਾ॥*
*ਸਦ ਕੁਰਬਾਣੈ ਜਾਉ॥ ੧॥ ਰਹਾਉ॥*

ਹੇ ਦਇਆਲੂ ਵਾਹਿਗੁਰੂ ਜੀ ! ਤੇਰੇ ਨਾਮ ਦੇ ਰਾਹੀਂ ਹੀ ਇਸ ਭਵ-ਸਾਗਰ ਨੂੰ ਮੈਂ ਤਰਨਾ ਹੈ। ਤੇਰੇ ਨਾਮ ਦੇ ਰਾਹੀਂ ਇਸ ਸੰਸਾਰ ਸਮੁੰਦਰ ਨੂੰ ਤਰਿਆ ਜਾ ਸਕਦਾ ਹੈ। ਸਤਿਗੁਰੂ ਨੇ ਤਾਂ ਬਖ਼ਸ਼ਿਸ਼ ਕੀਤੀ ਹੈ-

*ਤੇਰਾ ਏਕੁ ਨਾਮੁ ਤਾਰੇ ਸੰਸਾਰੁ॥*

(ਅੰਗ ੨੪)

ਤੇਰੇ ਤੋਂ ਸਦਾ ਮੈਂ ਕੁਰਬਾਨ ਜਾਂਦਾ ਹਾਂ।

*ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ॥*

ਸਾਰੀਆਂ ਥਾਵਾਂ 'ਤੇ ਕੇਵਲ ਇਕ ਪਰੀਪੂਰਨ ਪ੍ਰਮਾਤਮਾ ਹੀ ਵਿਆਪਕ ਹੈ। ਉਸ ਪਿਆਰੇ ਵਾਹਿਗੁਰੂ ਜੀ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ। ਹਰ ਥਾਂ 'ਤੇ ਉਹ ਆਪ ਵਿਦਮਾਨ ਹਨ।

*ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇਇ॥ ੩॥*

ਉਸ ਪਰੀਪੂਰਨ ਵਾਹਿਗੁਰੂ ਜੀ ਦਾ ਸਿਮਰਨ ਵੀ ਕੇਵਲ ਉਹ ਹੀ ਕਰੇਗਾ ਜਿਸ ਉੱਪਰ ਸਾਈਂ ਦੀ ਨਦਰ ਹੋ ਜਾਏ। ਪ੍ਰਮਾਤਮਾ ਸਭ ਤੋਂ ਵੱਡਾ ਹੈ। ਵੱਡੇ ਤੱਕ ਪਹੁੰਚਣ ਲਈ ਉੱਚਾ ਨਾਮ ਹੈ ਤੇ ਨਾਮ ਕੇਵਲ ਚਲਾਕੀ ਚਤੁਰਾਈ ਨਹੀਂ, ਨਾਮ ਤਾਂ ਕੇਵਲ ਦਾਤ ਹੈ ਤੇ ਦਾਤ ਉਸਨੂੰ ਮਿਲਦੀ ਹੈ ਜਿਸ ਉੱਪਰ ਉਸਦੀ ਨਦਰੇ ਕਰਮ ਹੋ ਜਾਏ।

*ਵਡਾ ਸਾਹਿਬੁ ਊਚਾ ਥਾਉ॥*
*ਊਚੇ ਊਪਰਿ ਊਚਾ ਨਾਉ॥*

*ਏਵਡੁ ਊਚਾ ਹੋਵੈ ਕੋਇ॥*
*ਤਿਸੁ ਊਚੇ ਕਉ ਜਾਣੈ ਸੋਇ॥*
*ਜੇਵਡੁ ਆਪਿ ਜਾਣੈ ਆਪਿ ਆਪਿ॥*
*ਨਾਨਕ ਨਦਰੀ ਕਰਮੀ ਦਾਤਿ॥*

(ਜਪੁਜੀ ਸਾਹਿਬ)

ਸੱਚਖੰਡ ਤੱਕ ਸਾਰੀ ਗੱਲ ਕਰ ਦਿੱਤੀ ਜਪੁ ਸਾਹਿਬ ਸੰਪੂਰਨ ਕਰਦਿਆਂ ਤੇ ਅਖ਼ੀਰਲੀ ਪਉੜੀ ਦੀ ਸੰਪੂਰਨਤਾ ਕੀਤੀ ਜੀਵਨ ਕਮਾਉਣ ਲਈ। ਕਹਿਣ ਲੱਗੇ ਕਿ ਇਹ ਘਾਲਣਾ ਕੇਵਲ ਆਪਣੀ ਅਕਲ ਨਾਲ ਨਹੀਂ, ਇਹ ਤਾਂ

*ਜਿਨ ਕਉ ਨਦਰਿ ਕਰਮੁ ਤਿਨ ਕਾਰ॥*
*ਨਾਨਕ ਨਦਰੀ ਨਦਰਿ ਨਿਹਾਲ॥*

(ਜਪੁਜੀ ਸਾਹਿਬ)

*ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ॥*

(ਆਸਾ ਦੀ ਵਾਰ)

*ਨਦਰਿ ਕਰੇ ਤਾ ਸਿਮਰਿਆ ਜਾਇ॥*

(ਅੰਗ ੬੬੧)

ਹੇ ਪਿਆਰੇ ਵਾਹਿਗੁਰੂ ਜੀ ! ਤੇਰੇ ਨਾਮ ਨਾਲ ਜੁੜ ਕੇ ਪਾਰ ਉਤਾਰਾ ਹੈ। ਸਿਮਰਨ ਵਿਚ ਕੇਵਲ ਉਹ ਜੁੜੇਗਾ ਜਿਸ ਉੱਪਰ ਸਾਈਂ ਦੀ ਰਹਿਮਤ ਭਰੀ ਨਦਰ ਹੋ ਜਾਏ।

*ਤੁਧੁ ਬਾਝੁ ਪਿਆਰੇ ਕੇਵ ਰਹਾ॥*

ਹੇ ਪਿਆਰੇ ਵਾਹਿਗੁਰੂ ਜੀ ! ਤੁਹਾਡੇ ਨਾਮ ਤੋਂ ਬਿਨਾਂ ਮੈਂ ਕਿਵੇਂ ਰਹਿ ਸਕਦਾ ਹਾਂ ?

*ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ॥*
*ਮਨੁ ਨ ਰਹੈ ਕੈਸੇ ਮਿਲਉ ਪਿਆਰੇ॥ ੧॥*
*ਇਕੁ ਪਲੁ ਦਿਨਸੁ ਮੋ ਕਉ ਕਬਹੁ ਨਾ ਬਿਹਾਵੈ॥*
*ਦਰਸਨ ਕੀ ਮਨਿ ਆਸ ਘਨੇਰੀ*
*ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ॥*

(ਅੰਗ ੩੭੪)

ਤੇਰੇ ਤੋਂ ਬਿਨਾਂ ਕਿਵੇਂ ਰਹਾਂਗਾ ?

*ਇਕ ਘੜੀ ਨਾ ਮਿਲਤੇ ਤਾ ਕਲਜੁਗੁ ਹੋਤਾ॥*

(ਅੰਗ ੯੬)

ਹੇ ਪਿਆਰੇ ਵਾਹਿਗੁਰੂ ਜੀ ! ਕ੍ਰਿਪਾ ਕਰੋ।

*ਆਖਾ ਜੀਵਾ ਵਿਸਰੈ ਮਰਿ ਜਾਉ॥*

(ਅੰਗ ੯)

ਤੈਨੂੰ ਆਖਦਾ ਹਾਂ ਤਾਂ ਜੀਵਨ ਹੈ। ਵਿਸਰ ਜਾਂਦਾ ਹਾਂ ਤਾਂ ਅੰਦਰ ਵਿਛੋੜਾ ਮੌਤ ਨੂੰ ਜਨਮ ਦਿੰਦਾ ਹੈ।

*ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ॥*

ਇਕ ਕ੍ਰਿਪਾਲਤਾ ਕਰੋ ਪਿਆਰੇ ਜੀ ! ਇਹ ਬਖ਼ਸ਼ਿਸ਼ ਮੈਨੂੰ ਕਰ ਦਿਉ ਕਿ ਮੇਰਾ ਅੰਦਰ ਸਦਾ ਸਦਾ ਲਈ ਤੇਰੇ ਨਾਮ ਵਿਚ ਜੁੜਿਆ ਰਹੇ। ਸਭ ਤੋਂ ਵੱਡੀ ਰਹਿਮਤ ਜੇ ਸਤਿਗੁਰੂ ਦੇ ਚਰਨਾਂ ਵਿਚੋਂ ਮੰਗਦੇ ਹਾਂ ਤਾਂ ਪੁਕਾਰ ਸੁਣੀ ਜਾਂਦੀ ਹੈ। ਸਤਿਗੁਰੂ ਜੀ ਨੇ ਤਾਂ ਮੇਹਰ ਭਰੇ ਬਚਨ ਵੀ ਕਹੇ ਕਿ ਜਿਨ੍ਹਾਂ ਨੇ ਪੁਕਾਰ ਕੀਤੀ, ਇਸਦਾ ਭਾਵ ਇਹ ਨਹੀਂ ਕਿ ਪ੍ਰਮਾਤਮਾ ਤੋਂ ਅਸੀਂ ਦੁਨਿਆਵੀ ਤੌਰ 'ਤੇ ਕੁਝ ਨਾ ਮੰਗੀਏ। ਜ਼ਰੂਰ ਮੰਗੀਏ ਪਰ ਸਾਰੀ ਜ਼ਿੰਦਗੀ ਕੇਵਲ ਅਰਦਾਸ ਦੀ ਅਵਸਥਾ ਇਕੋ ਨਾ ਰਹੇ। ਅੱਜ ਤੋਂ 50 ਸਾਲ ਪਹਿਲਾਂ ਵੀ ਧਨ ਤੇ ਮਰਦੇ ਸਮੇਂ ਤੱਕ ਵੀ ਧਨ। ਨਹੀਂ ਪਿਆਰਿਉ ! ਜੇ ਸਾਈਂ ਤੋਂ ਮੰਗਣਾ ਹੈ ਤਾਂ ਕਿਤੇ ਇਹ ਅਵਸਥਾ ਆ ਜਾਏ–

*ਮਾਂਗਉ ਰਾਮ ਤੇ ਇਕੁ ਦਾਨੁ॥*

(ਅੰਗ ੬੮੨)

ਇਕ ਪ੍ਰਮਾਤਮਾ ਤੋਂ ਨਾਮ ਦਾ ਦਾਨ ਮੰਗ ਲੈ। ਅਵਸਥਾ ਇਹ ਆ ਜਾਏ–

*ਤੇਰੀ ਪਨਹ ਖੁਦਾਇ ਤੂ ਬਖਸੰਦਗੀ॥*
*ਸੇਖ ਫਰੀਦੈ ਖੈਰ ਦੀਜੈ ਬੰਦਗੀ॥*

(ਅੰਗ ੪੮੮)

ਹਜ਼ੂਰ ਕਹਿੰਦੇ ਹਨ ਕਿ ਇਹ ਕ੍ਰਿਪਾ ਮੇਰੇ 'ਤੇ ਕਰ ਦੇ ਕਿ ਮੈਂ ਤੇਰੇ ਨਾਮ ਨਾਲ ਸਦੀਵ ਕਾਲ ਲਈ ਜੁੜਿਆ ਰਹਾਂ।

*ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ॥ ੧ ॥ ਰਹਾਉ॥*

ਦੁਨੀਆਂ ਵਿਚ ਹੋ ਸਕਦਾ ਹੈ ਕਿਸੇ ਦਾ ਕੋਈ ਤੇ ਕਿਸੇ ਦਾ ਕੋਈ ਸਹਾਰਾ ਹੋਵੇ, ਪਰ ਮੇਰਾ ਤਾਂ ਤੇਰੇ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ।

*ਕਿਸੀ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥*

(ਅੰਗ ੭੯੧)

ਮੇਰਾ ਕੇਵਲ ਇਕ ਤੂੰ ਹੀ ਸਹਾਰਾ ਹੈਂ। ਮੈਂ ਦੂਜੇ ਤੋਂ ਜਾ ਕੇ ਕਿਸ ਕੋਲੋਂ ਪੁਕਾਰ ਕਰਨੀ ਹੈ। ਸਿਰਫ਼ ਤੂੰ ਹੀ ਮੇਰੇ 'ਤੇ ਬਖ਼ਸ਼ਿਸ਼ ਕਰ।

*ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ॥*

ਧੰਨ ਗੁਰੂ ਨਾਨਕ ਸਾਹਿਬ ਜੀ ਮੇਹਰ ਦੇ ਘਰ ਵਿਚ ਆ ਕੇ ਬਖਸ਼ਿਸ਼ ਕਰਦੇ ਹਨ ਕਿ ਅਸੀਂ ਇਕ ਆਪਣੇ ਸਾਹਿਬ ਵਾਹਿਗੁਰੂ ਜੀ ਨੂੰ ਸਿਮਰਦੇ ਹਾਂ। ਇਕ ਤੋਂ ਬਿਨਾਂ ਕਿਸੇ ਦੂਜੇ ਤੋਂ ਜਾ ਕੇ ਮੰਗ ਨਹੀਂ ਰੱਖੀ। ਵਾਹਿਗੁਰੂ ਕ੍ਰਿਪਾ ਕਰੇ ਕਿ ਸਾਡੇ ਅੰਦਰ ਇਹ ਪ੍ਰਪੱਕਤਾ ਆ ਜਾਏ ਕਿ ਇਕ ਸਾਈਂ ਤੋਂ ਬਿਨਾਂ ਦੂਜੇ ਦੇ ਦਰ 'ਤੇ ਜਾ ਕੇ ਨਾ ਮੰਗੀਏ। ਦੇਖੋ ਇਕ ਪਾਸੇ ਮਨੁੱਖਾ ਦੇਹੀ ਨੂੰ ਬਾਣੀ ਵਿਚ ਬਹੁਤ ਉੱਚਾ ਦਰਜਾ ਦਿੱਤਾ ਗਿਆ। ਬਾਬਾ ਫ਼ਰੀਦ ਜੀ ਤੁਰੇ ਜਾਂਦੇ ਹਨ। ਹੱਥ ਵਿਚ ਤੁਰਦਿਆਂ ਸਿਰਫ਼ ਇਕ ਲੱਕੜ ਦਾ ਟੁੱਕੜਾ ਫੜਿਆ ਹੈ। ਦੋ-ਕੁ ਕਦਮ ਤੁਰੇ ਤੇ ਭੁਆਂ ਕੇ ਸੋਟੀ ਪਰ੍ਹਾਂ ਸੁੱਟ ਦਿੱਤੀ। ਮੁਰੀਦਾਂ ਨੇ ਪੁੱਛ ਲਿਆ ਕਿ ਕੀ ਕਾਰਨ ਇਹ ਸੋਟੀ ਹੱਥੋਂ ਕਿਉਂ ਛੱਡ ਦਿੱਤੀ ? ਕਹਿਣ ਲੱਗੇ ਸਾਰੀ ਜ਼ਿੰਦਗੀ ਫ਼ਰੀਦ ਅੱਲਾਹ ਤੋਂ ਬਿਨਾਂ ਕਿਸੇ ਵੱਲ ਝਾਕਿਆ ਨਹੀਂ, ਹੁਣ ਤਾਂ ਫ਼ਸਲ ਪੱਕੀ ਪਈ ਹੈ। ਕੀ ਨਿਰਜਿੰਦ ਸੋਟੀ ਦੇ ਸਹਾਰੇ ਚੱਲਣਾ ਹੈ ? ਪਿਆਰਿਉ ! ਸਰੀਰ ਕੀਮਤੀ ਹੈ ਪਰ ਉਸ ਮਹਾਂ ਪੁਰਸ਼ ਨੇ ਬਾਣੀ ਵਿਚ ਦੋ ਬਚਨ ਕਹੇ ਹਨ ਕਿ ਐ ਪ੍ਰਮਾਤਮਾ ! ਜਵਾਨੀ ਇਕ ਤੇਰੀ ਬੜੀ ਵੱਡੀ ਦਾਤ ਹੈ ਤੇ ਕਈ ਵਾਰੀ ਸੋਚਦੇ ਹਾਂ ਕਿ ਜਿਹੜੇ ਲੋਕ ਜਵਾਨੀ ਵਿਚ ਨਸ਼ੇ ਵਿਚ ਪੈ ਗਏ। ਇਕ ਵਿਦਵਾਨ ਕਹਿੰਦਾ ਹੈ ਕਿ ਕਿਹੜਾ ਨਸ਼ਾ ਪੀਣ ਤੁਰ ਪਿਆ ਹੈਂ, ਜਵਾਨੀ ਤਾਂ ਆਪਣੇ ਆਪ ਵਿਚ ਇਕ ਨਸ਼ਾ ਹੈ। ਉਹ ਕਹਿੰਦੇ ਹਨ ਕਿ ਜੋਬਨ ਬੜਾ ਕੀਮਤੀ ਹੈ। ਜੇ ਜਵਾਨੀ ਚਲੀ ਜਾਏ ਤਾਂ ਅੰਦਰ ਕੰਬਦਾ ਹੈ ਪਰ ਹੇ ਪ੍ਰਭੂ ! ਮੈਨੂੰ ਜਵਾਨੀ ਦੇ ਦਿਨ ਜਾਣ ਦਾ ਉੱਨਾ ਡਰ ਨਹੀਂ, ਜਿੰਨਾ ਤੇਰੀ ਅੰਦਰੋਂ ਯਾਦ ਵਿਸਰਨ ਦਾ ਡਰ ਹੈ, ਕਿਉਂਕਿ ਤੇਰੀ ਯਾਦ ਭੁੱਲ ਜਾਏ ਤਾਂ ਜਵਾਨ ਵੀ ਸੁੱਕੇ ਰੁੱਖ ਦੀ ਤਰ੍ਹਾਂ ਬਣ ਜਾਂਦੇ ਹਨ।

*ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥*
*ਫਰੀਦ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥*

(ਅੰਗ ੧੩੭੯)

ਹੋਰ ਕਿਸੇ ਕੋਲੋਂ ਉਹਨਾਂ ਨੇ ਨਹੀਂ ਮੰਗਿਆ। ਇਕ ਅੰਮ੍ਰਿਤ ਬਚਨ ਉਹਨਾਂ ਨੇ ਕਿਹਾ ਕਿ ਮਨੁੱਖਾ ਦੇਹੀ ਬੜੀ ਕੀਮਤੀ ਹੈ ਪਰ ਇਕ ਕ੍ਰਿਪਾ ਕਰੀਂ ਸਾਂਈਂ ! ਇਸ ਸਰੀਰ ਨੂੰ ਕੇਵਲ ਆਪਣੇ ਚਰਨਾਂ ਦੀ ਟੇਕ ਦੇਈਂ। ਜਿਸ ਦਿਨ ਤੇਰੇ ਦਰ ਤੋਂ ਬਿਨਾਂ ਕਿਸੇ ਦੇ ਬੂਹੇ ਦੇ ਅੱਗੇ ਝੁੱਕਣ ਦੀ ਮੁਥਾਜੀ ਬਣ ਜਾਏ, ਕ੍ਰਿਪਾ ਕਰੀਂ ਮੈਨੂੰ ਜੀਉਣ ਦਾ ਚਾਅ ਨਹੀਂ। ਕਿਸੇ ਦੇ ਬੂਹੇ 'ਤੇ ਜਾਣ ਤੋਂ ਪਹਿਲਾਂ ਮੇਰੇ ਸਰੀਰ ਵਿਚੋਂ ਮੇਰੀ ਜਿੰਦ ਨੂੰ ਕੱਢ ਦੇ।

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥* (ਅੰਗ ੧੩੮੦)

ਗੁਰੂ ਨਾਨਕ ਸਾਹਿਬ ਮੇਹਰ ਕਰਦੇ ਹਨ। ਆਪਣੇ ਸਾਹਿਬ ਨੂੰ ਸਿਮਰਦੇ ਹਾਂ, ਕਿਸੇ ਹੋਰ ਦੂਜੇ ਦੀ ਟੇਕ ਨਹੀਂ ਲਈ।

*ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ॥ ੪॥*

ਜਿਹੜਾ ਪ੍ਰਭੂ ਜੀਉ ਦੀ ਪੁਕਾਰ ਸੁਣਦਾ ਹੈ, ਜਿਹੜਾ ਸਾਹਿਬ ਨਿੱਤ ਨਵਾਂ ਹੈ, ਜਿਹੜਾ ਪ੍ਰਮਾਤਮਾ ਦਾਤਾ ਦਿੰਦਾ ਕਦੀ ਥੱਕਦਾ ਨਹੀਂ, ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਮੈਂ ਉਸਦਾ ਦਾਸ ਹਾਂ। ਹੇ ਪ੍ਰਭੂ ਜੀ ! ਆਪ ਜੀ ਦੇ ਨਾਮ ਤੋਂ ਮੈਂ ਪੱਲ-ਪੱਲ ਖਿਨ-ਖਿਨ ਕੁਰਬਾਨ ਜਾਂਦਾ ਹਾਂ।

*ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ॥੧॥ ਰਹਾਉ॥*

ਹੇ ਮੇਰੇ ਮਾਲਕ ਜੀ ! ਮੈਂ ਆਪ ਜੀ ਦੇ ਨਾਮ ਤੋਂ ਖਿਨ-ਖਿਨ, ਸੁਆਸ-ਸੁਆਸ ਕੁਰਬਾਨ ਜਾਂਦਾ ਹਾਂ ਤੇ ਕੁਰਬਾਨ ਜਾਣ ਦਾ ਭਾਵ ਇਹ ਹੈ ਕਿ ਕੋਈ ਸਮਾਂ ਅਜਿਹਾ ਨਹੀਂ ਜਦੋਂ ਮੇਰੇ ਮਾਲਕ ਜੀ, ਤੇਰੀ ਯਾਦ ਮੇਰੇ ਹਿਰਦੇ ਵਿਚੋਂ ਵਿਸਰਦੀ ਹੋਵੇ। ਸਾਰੇ ਸ਼ਬਦ ਦਾ ਤੱਤ ਭਾਵ ਇਹ ਹੈ ਕਿ ਅੰਦਰ ਦੀ ਪੁਕਾਰ ਕਰਨੀ ਹੈ ਤਾਂ ਸਾਈਂ ਦੇ ਦਰ 'ਤੇ ਕਰੀਏ। ਕਈ ਵਾਰੀ ਬੰਦੇ ਨੂੰ ਦੋ ਬਿਰਤੀਆਂ ਤਬਾਹ ਕਰ ਜਾਂਦੀਆਂ ਹਨ। ਕੁਝ ਆ ਜਾਏ ਤਾਂ ਹਉਮੈ ਨਾਸ਼ ਮਾਰਦੀ ਹੈ, ਚੱਲੀ ਜਾਏ ਤਾਂ ਹੀਣ ਭਾਵਨਾ ਬੰਦੇ ਦੀ ਤਬਾਹੀ ਕਰਦੀ ਹੈ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਕ੍ਰਿਪਾ ਕਰਨ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਟਾਨ ਕੋਟ ਧੰਨਵਾਦ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

# ਸੰਤ ਰਹਤ ਸੁਨਹੁ ਮੇਰੇ ਭਾਈ

ਪਰਮ ਸਨਮਾਨ ਯੋਗ ਜੁਗੋ ਜੁੱਗ ਅਟੱਲ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਵਿਚ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਧੰਨ ਗੁਰੂ ਗ੍ਰੰਥ ਸਾਹਿਬ ਦੀ ਅੰਮ੍ਰਿਤ ਬਾਣੀ ਪੜ੍ਹਦਿਆਂ ਚਾਰ ਗੱਲਾਂ ਬੜੀਆਂ ਸਪੱਸ਼ਟ ਸਮਝ ਵਿਚ ਪੈਂਦੀਆਂ ਹਨ। ਜੇ ਕਿਸੇ ਮਨੁੱਖ ਨੂੰ ਅਸੀਂ ਸਿਰਫ਼ ਸ਼ਬਦਾਂ ਵਿਚ ਇਹ ਗੱਲ ਸਮਝਾਉਣੀ ਚਾਹੀਏ ਕਿ ਗੁਰੂ ਗ੍ਰੰਥ ਸਾਹਿਬ ਵਿਚ ਹੈ ਕੀ ? ਅਸੀਂ ਨਮਸਕਾਰ ਕਰਦੇ ਹਾਂ ਤੇ ਜੇ ਕੋਈ ਪ੍ਰਸ਼ਨ ਕਰੇ ਕਿ ਗੁਰੂ ਗ੍ਰੰਥ ਸਾਹਿਬ ਵਿਚ ਹੈ ਕੀ ਅਣ-ਮੱਤ ਵਾਲਾ ? ਚਾਰ ਬਚਨ ਗੁਰੂ ਗ੍ਰੰਥ ਸਾਹਿਬ ਵਿਚ ਬਾਰ ਬਾਰ ਮਿਲਣਗੇ। ਪਹਿਲੀ ਗੱਲ ਕਿ ਗੁਰੂ ਗ੍ਰੰਥ ਸਾਹਿਬ ਵਿਚ ਸੱਚ ਦੀ ਵਿਆਖਿਆ ਹੈ। ਦੂਜੀ ਕਿ ਸੱਚ ਨੂੰ ਪਾਉਣ ਦਾ ਵਸੀਲਾ ਦੱਸਿਆ ਹੈ। ਤੀਸਰਾ ਜਿਨ੍ਹਾਂ ਨੇ ਸੱਚ ਨੂੰ ਪਾਇਆ ਹੈ, ਉਹਨਾਂ ਦੀ ਉਪਮਾ ਕੀਤੀ ਗਈ ਹੈ ਤੇ ਚੌਥੇ ਉਹ ਲੋਕ ਹਨ ਜਿਨ੍ਹਾਂ ਨੇ ਮਨੁੱਖਾ ਜਨਮ ਤਾਂ ਲਿਆ ਹੈ, ਪਰ ਸੱਚ ਪਾਉਣ ਦੇ ਮੁਕਾਮ ਤੱਕ ਉਹ ਪਹੁੰਚ ਨਾ ਸਕੇ। ਜਿਨ੍ਹਾਂ ਨੇ ਸੱਚ ਨੂੰ ਪਾਇਆ ਹੈ, ਉਹਨਾਂ ਦੀ ਸਿਫ਼ਤ ਤੇ ਜਿਹੜੇ ਸੱਚ ਪਾਉਣ ਤੋਂ ਵਿਰਲੇ ਰਹਿ ਗਏ, ਉਹਨਾਂ ਦੇ ਜੀਵਨ ਨੂੰ ਹਜ਼ੂਰ ਨੇ ਬਾਣੀ ਵਿਚ ਬਿਆਨ ਕੀਤਾ ਹੈ। ਇਸੇ ਅਧੀਨ ਹੀ ਜਿਨ੍ਹਾਂ ਨੇ ਸੱਚ ਨੂੰ ਪਾਇਆ ਹੈ, ਉਹਨਾਂ ਲਈ ਗੁਰੂ ਗ੍ਰੰਥ ਸਾਹਿਬ ਨੇ ਕੁਝ ਸ਼ਬਦ ਚੁਣ ਕੇ ਅੰਮ੍ਰਿਤ ਬਾਣੀ ਵਿਚ ਦਰਜ ਕੀਤੇ ਹਨ। ਉਹਨਾਂ ਲਈ ਸ਼ਬਦ ਵਰਤਿਆ ਗਿਆ ਹੈ - ਭਗਤ, ਬ੍ਰਹਮ-ਗਿਆਨੀ, ਸਾਧ, ਸੰਤ, ਗੁਰਸਿੱਖ ਤੇ ਉਹਨਾਂ ਲਈ ਸ਼ਬਦ ਵਰਤਿਆ ਗਿਆ ਹੈ ਗੁਰਮੁਖ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਇਕ ਇਕ ਸ਼ਬਦ ਦੀ ਵਿਆਖਿਆ ਕੀਤੀ ਹੈ। ਜਦੋਂ ਹਜ਼ੂਰ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ। ਜੇ ਪੁੱਛੀਏ ਮਹਾਰਾਜ ਕਿ ਸੰਤ ਦੀ ਪ੍ਰੀਭਾਸ਼ਾ ਕੀ ਹੈ ? ਤਾਂ ਗੁਰੂ ਗ੍ਰੰਥ ਸਾਹਿਬ ਦਾ ਸ਼ਬਦ ਬੋਲ ਕੇ ਸੰਤ ਦੀ ਵਿਆਖਿਆ ਕਰਨਗੇ। ਬ੍ਰਹਮ-ਗਿਆਨੀ ਦੀ, ਸਾਧ ਦੀ, ਭਗਤ ਦੀ, ਗੁਰਮੁਖ ਦੀ, ਗੁਰਸਿੱਖ ਦੀ ਪ੍ਰੀਭਾਸ਼ਾ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਪਰ ਚੇਤੇ ਰੱਖੋ, ਉਹ ਪਰਿਭਾਸ਼ਾ ਵਾਲੇ ਸ਼ਬਦ ਪੜ੍ਹਨੇ ਸਕਾਰਥੇ ਤਾਂ ਹਨ ਕਿ ਜੇ ਉਸ ਸ਼ਬਦ ਨੂੰ ਪੜ੍ਹ ਕੇ ਕਿਸੇ ਨੇ ਅਮਲੀ ਜਾਮਾ ਪਹਿਨ ਲਿਆ ਹੈ। ਹੁਣ ਭਗਤ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਬੜੀ ਵਾਰੀ ਆਇਆ ਹੈ। ਭਗਤ ਦੀ ਵਿਆਖਿਆ ਬਾਬਾ

ਫ਼ਰੀਦ ਸਾਹਿਬ ਜੀ ਨੇ ਬੜੇ ਸਰਲ ਸ਼ਬਦਾਂ ਵਿਚ ਕੀਤੀ ਹੈ ਤਾਂਕਿ ਹਰ ਇਕ ਇਨਸਾਨ ਨੂੰ ਭਗਤ ਦੀ ਵਿਆਖਿਆ ਸਮਝ ਆ ਜਾਏ। ਬਾਬਾ ਫ਼ਰੀਦ ਜੀ ਨੇ ਬਚਨ ਕੀਤਾ ਹੈ ਕਿ ਭਗਤ ਅਸਲ ਵਿਚ ਉਹ ਹੈ ਜਿਸ ਕੋਲ ਮੱਤ ਦਾ ਕੋਟ ਹੈ, ਮੱਤ ਦਾ ਕਿਲ੍ਹਾ ਹੈ। ਜਿਸਨੂੰ ਰੱਬ ਨੇ ਮੱਤ ਬਹੁਤ ਦਿੱਤੀ ਹੈ, ਪਰ ਇੰਨੀ ਉੱਚੀ ਮੱਤ ਹੋਣ ਦੇ ਬਾਵਜੂਦ ਵੀ ਜਦੋਂ ਗੁਰੂ ਦੇ ਸਾਹਮਣੇ ਆਉਂਦਾ ਹੈ ਤਾਂ ਕਦੀ ਆਪਣੀ ਮੱਤ ਦਾ ਪ੍ਰਗਟਾਵਾ ਨਹੀਂ ਕਰਦਾ, ਹਰ ਵੇਲੇ ਝੋਲੀ ਅੱਡ ਕੇ ਭਗਤ ਪ੍ਰਮਾਤਮਾ ਕੋਲੋਂ ਤਾਂ ਵੀ ਸੁਮੱਤ ਹੀ ਮੰਗੀ ਜਾਂਦਾ ਹੈ। ਮੱਤ ਹੈ ਪਰ ਇਆਣਾ ਬਣ ਕੇ ਆਉਂਦਾ ਹੈ। ਉਸ ਕੋਲ ਤਾਕਤ ਬਹੁਤ ਹੈ, ਜੋ ਪ੍ਰਭੂ ਕਹੇ ਕਿ ਇਕ ਵਾਰੀ ਤੂੰ ਆਪਣੀ ਜ਼ਬਾਨ ਤੋਂ ਕਹਿ ਕਿ ਮੈਂ ਧਰਤੀ ਨੂੰ ਟੋਢਿਆਂ ਕਰ ਸਕਦਾ ਹਾਂ। ਇੰਨੀ ਤਾਕਤ ਹੋਣ ਦੇ ਬਾਵਜੂਦ ਵੀ ਉਹ ਨਿਤਾਣਾ ਬਣ ਕੇ ਰਹਿੰਦਾ ਹੈ ਤੇ ਪਿਆਰਿਉ ! ਜੇ ਉਸਦੇ ਕੋਲ ਸੁੱਕੀ ਰੋਟੀ ਹੈ ਤਾਂ ਭਗਤ ਨੂੰ ਵੰਡਣ ਦੀ ਜਾਚ ਹੈ। ਕੇਵਲ ਸੁੱਕੀ ਰੋਟੀ ਨਹੀਂ, ਇਕ ਤਿੱਲ ਮਿਲੇ ਤਾਂ ਤਿੱਲ ਨੂੰ ਵੀ ਘੋਲ ਕੇ ਉਹ ਸੰਗਤ ਨੂੰ, ਜਗਿਆਸੂਆਂ ਨੂੰ ਪਿਲਾ ਦਿੰਦਾ ਹੈ। ਤੇ ਇਹ ਗੱਲ ਦ੍ਰਿੜ੍ਹ ਕਰਾ ਦਿੰਦਾ ਹੈ ਕਿ ਭਗਤ ਅੱਧੇ ਤੋਂ ਅੱਧਾ ਟੁੱਕੜਾ ਵੀ ਰੋਟੀ ਦਾ ਵੰਡ ਕੇ ਖਾਂਦਾ ਹੈ। ਭਗਤ ਦੇ ਤਿੰਨ ਗੁਣ ਹਨ। ਬਾਬਾ ਫ਼ਰੀਦ ਜੀ ਕਹਿਣ ਲੱਗੇ-

*ਮਤਿ ਹੋਦੀ ਹੋਇ ਇਆਣਾ॥*
*ਤਾਣ ਹੋਦੇ ਹੋਇ ਨਿਤਾਣਾ॥*
*ਅਣਹੋਦੇ ਆਪੁ ਵੰਡਾਏ॥*
*ਕੋ ਐਸਾ ਭਗਤੁ ਸਦਾਏ॥*

(ਅੰਗ ੧੩੮੪)

ਜਿਸਦੇ ਕੋਲ ਇਹ ਤਿੰਨ ਲੱਛਣ ਹਨ। ਜਿਸਦਾ ਅਮਲੀ ਜਾਮਾ ਹੈ, ਉਸਨੂੰ ਭਗਤ ਕਿਹਾ ਜਾਂਦਾ ਹੈ। ਹੇ ਸੱਚੇ ਪਾਤਿਸ਼ਾਹ ! ਆਪ ਕ੍ਰਿਪਾਲਤਾ ਕਰੋ, ਫਿਰ ਸਾਧ ਦੀ ਪਰਿਭਾਸ਼ਾ ਕੀ ਹੈ ? ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਰਚਨਾ ਵਿਚੋਂ ਇਕ ਅਰਜ਼ ਕਰ ਦੇਵਾਂ। ਉਹਨਾਂ ਨੇ ਇਕ ਤੁੱਕ ਵਿਚ ਸਾਧ ਦਾ ਜੀਵਨ ਦੱਸਿਆ ਹੈ। ਭਾਵੇਂ ਕਿ ਗੁਰੂ ਅਰਜਨ ਦੇਵ ਕ੍ਰਿਪਾਲੂ ਜੀ ਨੇ ਮੇਹਰ ਕੀਤੀ ਤੇ ਸ਼ਬਦ ਕਹੇ-

*ਅਗਮ ਅਗਾਧਿ ਪਾਰਬ੍ਰਹਮੁ ਸੋਇ॥*
*ਜੋ ਜੋ ਕਹੈ ਸੁ ਮੁਕਤਾ ਹੋਇ॥*
*ਸੁਨਿ ਮੀਤਾ ਨਾਨਕੁ ਬਿਨਵੰਤਾ॥*
*ਸਾਧ ਜਨਾ ਕੀ ਅਚਰਜ ਕਥਾ॥*

(ਸੁਖਮਨੀ ਸਾਹਿਬ)

ਭਾਈ ਸਾਹਿਬ ਨੂੰ ਪੁੱਛਿਆ ਤਾਂ ਉਹਨਾਂ ਇਕ ਤੁੱਕ ਵਿਚ ਅਰਥ ਕਰ ਦਿੱਤੇ। ਕਹਿਣ ਲੱਗੇ ਕਿ ਸਾਧ ਉਹ ਹੈ-

*ਨਉ ਦਰਵਾਜੇ ਸਾਧਿ ਸਾਧੁ ਸਦਾਇਆ॥*

ਕਹਿੰਦੇ ਹਨ ਜਿਸਨੇ ਆਪਣੇ ਸੰਸਾਰ ਵਿਚ ਵਿਚਰਦਿਆਂ ਸਰੀਰ ਦੇ ਨੌਂ ਦੁਆਰਿਆਂ ਨੂੰ, ਨੌਂ ਇੰਦਰਿਆਂ ਨੂੰ ਸਾਧ ਲਿਆ ਹੈ, ਸੱਚ ਜਾਣਨਾ ਨੌਂ ਦਰਵਾਜ਼ੇ ਸਾਧਨ ਵਾਲਾ ਹੀ ਸਾਧ ਹੈ।

*ਨਉ ਦਰਵਾਜੇ ਸਾਧਿ ਸਾਧ ਸਦਾਇਆ॥*

(ਵਾਰ ੨੨, ਪ: ੬)

ਜਦੋਂ ਹਜ਼ੂਰ ਨੂੰ ਪੁੱਛਿਆ, ਦਾਤਾ ਜੀ ! ਫਿਰ ਬ੍ਰਹਮ-ਗਿਆਨੀ ਦੀ ਪਰਿਭਾਸ਼ਾ ਕੀ ਹੈ ? ਪਿਆਰਿਉ ! ਇਹ ਸ਼ਬਦ ਵਿਆਖਿਆ ਕਰਨੇ ਸੌਖੇ ਹਨ, ਉਚਾਰਨ ਕਰਕੇ ਸੰਗਤ ਨੂੰ ਪਰਿਭਾਸ਼ਾ ਦੱਸਣੀ ਸੁਖੈਨ ਹੈ, ਪਰ ਇਸ ਪਿੱਛੇ ਪਤਾ ਨਹੀਂ ਕਿੰਨੇ ਜਨਮਾਂ ਦੀ ਰਹਿਮਤ ਰੱਬ ਦੀ ਤੇ ਕਿੰਨੀ ਕੁ ਉਹਨਾਂ ਦੀ ਕਠਿਨ ਘਾਲਣਾ ਹੁੰਦੀ ਹੈ। ਬ੍ਰਹਮ-ਗਿਆਨੀ ਕੌਣ ਹੈ ? ਗੁਰੂ ਅਰਜਨ ਸਾਹਿਬ ਜੀ ਨੇ ਇਕ ਸਲੋਕ ਵਿਚ ਹੀ ਮੇਹਰ ਕਰ ਦਿੱਤੀ। ਕਹਿਣ ਲੱਗੇ-

*ਮਨਿ ਸਾਚਾ ਮੁਖਿ ਸਾਚਾ ਸੋਇ॥*
*ਅਵਰੁ ਨ ਪੇਖੈ ਏਕਸੁ ਬਿਨੁ ਕੋਇ॥*
*ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥*

(ਸੁਖਮਨੀ ਸਾਹਿਬ)

ਸੱਚੇ ਪਾਤਿਸ਼ਾਹ ! ਬ੍ਰਹਮ-ਗਿਆਨੀ ਤੇ ਭਗਤ ਆਪ ਜੀ ਨੇ ਸਾਰਿਆਂ ਦੀ ਵਿਆਖਿਆ ਕੀਤੀ ਤੇ ਗੁਰਮੁਖ ਕੌਣ ਹੈ ? ਹਜ਼ੂਰ ਨੇ ਇਕ ਤੁੱਕ ਵਿਚ ਇਸ ਦੀ ਵਿਆਖਿਆ ਕਰ ਦਿੱਤੀ। ਕਹਿਣ ਲੱਗੇ ਕਿ ਗੁਰਮੁਖ ਅਸਲ ਵਿਚ ਉਹ ਹੈ ਜਿਹੜਾ ਸਿਰ ਤੋਂ ਪੈਰਾਂ ਤੱਕ ਕੇਵਲ ਸਿਮਰਨ ਦਾ ਰੂਪ ਹੀ ਹੋ ਚੁੱਕਾ ਹੈ। ਹਕੀਕਤ ਇਹ ਹੈ ਕਿ ਗੁਰਮੁਖ ਸ਼ਬਦ ਸਿੱਖ ਲਈ ਵੀ ਵਰਤਿਆ ਹੈ ਤੇ ਗੁਰਮੁਖ ਸ਼ਬਦ ਸਤਿਗੁਰੂ ਲਈ ਵੀ ਵਰਤਿਆ ਹੈ। ਜਦੋਂ ਗੁਰੂ ਅਰਜਨ ਸਾਹਿਬ ਦੀ ਗੱਲ ਭਾਈ ਗੁਰਦਾਸ ਕਰਦੇ ਹਨ ਤਾਂ ਜਿਹੜੀ ਪਉੜੀ ਅਸੀਂ ਪੜ੍ਹਦੇ ਹਾਂ-

*ਰਹਿਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।*

ਉਸਦੇ ਅਖ਼ੀਰ ਵਿਚ ਸਤਿਗੁਰੂ ਲਈ ਸ਼ਬਦ ਗੁਰਮੁਖ ਵਰਤਿਆ ਹੈ। ਕਹਿਣ ਲੱਗੇ ਕਿ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ-

*ਗੁਰਮੁਖਿ ਸੁਖਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ॥*

(ਵਾਰ ੨੪, ਪ: ੨੩)

ਗੁਰਮੁਖ ਹੈ ਕੌਣ ? ਹਜ਼ੂਰ ਕਹਿਣ ਲੱਗੇ ਕਿ ਗੁਰਮੁਖ ਉਹ ਹੈ, ਜਿਸ 'ਤੇ ਮਾਲਕ ਨੇ ਇਹ ਰਹਿਮਤ ਕਰ ਦਿੱਤੀ ਕਿ-

*ਗੁਰਮੁਖ ਰੋਮਿ ਰੋਮਿ ਹਰਿ ਧਿਆਵੈ॥*

(ਅੰਗ ੯੪੧)

ਸੱਚੇ ਪਾਤਿਸ਼ਾਹ ! ਫਿਰ ਗੁਰਸਿੱਖ ਕੌਣ ਹੈ ? ਗੁਰੂ ਰਾਮਦਾਸ ਜੀ ਦਾ ਸਲੋਕ ਆਪ ਸਾਰੇ ਪੜ੍ਹਦੇ ਹੋ। ਜ਼ਬਾਨੀ ਆਪ ਨੂੰ ਕੰਠ ਹੋਣਾ ਹੈ। ਹਜ਼ੂਰ ਕਹਿੰਦੇ ਹਨ, ਜਿਹੜਾ ਆਪਣੇ ਆਪ ਨੂੰ ਸਿੱਖ ਕਹਾਉਂਦਾ ਹੈ, ਜਿਹੜਾ ਕਹਿੰਦਾ ਹੈ ਮੈਂ ਬਾਬੇ ਨਾਨਕ ਦਾ ਸਿੱਖ ਹਾਂ, ਉਸ ਦਾ ਸਭ ਤੋਂ ਪਹਿਲਾ ਲੱਛਣ ਇਹ ਹੈ ਕਿ ਉਹ ਪਹਿਰ ਰਾਤ ਰਹਿੰਦਿਆਂ ਆਪਣੇ ਆਸਣ ਨੂੰ ਛੱਡ ਦਿੰਦਾ ਹੈ। ਨੀਂਦ ਤੋਂ ਉਥਾਨ ਹੋਇਆ ਤੇ ਉਠਦਿਆਂ ਸਾਰ ਉਸਨੇ ਆਪਣੀ ਰਸਨਾ ਤੋਂ ਗੁਰੂ ਗੁਰੂ ਕਹਿਣਾ ਸ਼ੁਰੂ ਕਰ ਦਿੱਤਾ ਹੈ ਅਤੇ ਗੁਰਮੰਤਰ ਦਾ ਅਭਿਆਸ ਕਰਨ ਲੱਗਾ। ਹਜ਼ੂਰ ਨੇ ਇਸ ਸਲੋਕ ਵਿਚ ਗੁਰਸਿੱਖ ਦੀ ਪਰਿਭਾਸ਼ਾ ਦਿੱਤੀ ਹੈ-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*

ਇਸ ਸਾਰੇ ਸਲੋਕ ਵਿਚ ਗੁਰਸਿੱਖ ਦੀ ਪਰਿਭਾਸ਼ਾ ਹੈ। ਉਹ ਸੁਆਸ-ਗਿਰਾਸ ਜੱਪਦਾ ਹੈ, ਬੈਠਦਿਆਂ ਉਠਦਿਆਂ ਬਾਣੀ ਨੂੰ ਭੁਲਾਉਂਦਾ ਨਹੀਂ ਤੇ ਜਿਸਨੂੰ ਤਰੁੱਠ ਕੇ ਗੁਰੂ ਇੰਨਾ ਜੀਵਨ ਬਖ਼ਸ਼ ਦੇਵੇ ਤੇ ਜੀਵਨ ਬਖ਼ਸ਼ ਕੇ ਸਤਿਗੁਰੂ ਉਸੇ ਸਿੱਖ ਦੇ ਚਰਨਾਂ ਦੀ ਧੂੜ ਲੋਚਦੇ ਹਨ-

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

(ਅੰਗ ੩੦੫)

ਇਹ ਗੁਰਸਿੱਖ ਹੈ। ਬ੍ਰਹਮ-ਗਿਆਨੀ, ਸਾਧ, ਭਗਤ, ਗੁਰਮੁਖ, ਗੁਰਸਿੱਖ। ਅੱਜ ਅਸੀਂ ਗੱਲ ਕਰਦੇ ਪਏ ਹਾਂ ਉਸ ਮਹਾਨ ਪੁਰਸ਼ ਦੀ, ਜਿਨ੍ਹਾਂ ਨਾਲ ਸ਼ਬਦ ਸੰਤ ਵੀ ਵਰਤਿਆ ਗਿਆ ਹੈ। ਇਹ ਕਦੀ ਨਾ ਭੁੱਲੀਏ ਕਿ ਜਿੱਥੇ ਅਸਲੀਅਤ ਹੋਵੇਗੀ, ਉਥੇ ਪਾਖੰਡ ਜ਼ਰੂਰ ਹੋਵੇਗਾ। ਜੇ ਕੋਈ ਅਸਲੀ ਗਹਿਣਾ ਬਣਾ ਕੇ ਬਾਜ਼ਾਰ ਵਿਚ ਲਿਆਉਂਦਾ ਹੈ ਤਾਂ ਇਕ ਗੱਲ ਚੇਤੇ ਰੱਖਿਉ, ਉਸਦੀ ਨਕਲ ਬਣਾਉਣ ਵਾਲਾ ਵੀ ਕਿਤੇ ਨਾ ਕਿਤੇ ਬੈਠਾ ਹੈ, ਪਰ ਜੇ ਨਕਲ ਆ ਜਾਏ ਤਾਂ ਇਸਦਾ ਮਤਲਬ ਇਹ ਨਹੀਂ ਕਿ ਅਸਲ ਚੀਜ਼ ਬਿਲਕੁਲ ਖ਼ਤਮ ਹੋ ਗਈ ਹੈ।

ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਜੀ ਦਾ ਜੀਵਨ ਲਿਖਦਿਆਂ ਬਾਬਾ ਤੇਜਾ ਸਿੰਘ ਡਬਲ ਐਮ.ਏ. ਨੇ ਆਰੰਭ ਵਿਚ ਦੋ ਗੱਲਾਂ ਬੜੀਆਂ ਭਾਵ-ਪੂਰਤ ਕਹੀਆਂ। ਕਹਿੰਦੇ ਹਨ ਕਿ ਕਈ ਵਾਰੀ ਅਸੀਂ ਬੜੀ ਕਾਹਲੀ ਨਾਲ ਇਹ ਸ਼ਬਦ ਕਹਿ ਦਿੰਦੇ ਹਾਂ ਕਿ ਲਉ ਜੀ ਕੋਈ ਸੰਤ ਨਹੀਂ, ਕੋਈ ਸਾਧ ਨਹੀਂ, ਕੋਈ ਬ੍ਰਹਮ ਗਿਆਨੀ ਨਹੀਂ ਪਰ ਭੋਲਿਉ ! ਮੇਰੇ ਗੁਰੂ ਗ੍ਰੰਥ ਸਾਹਿਬ ਦੀ ਗੋਦ ਵਿਚ ਬੈਠ ਕੇ ਇਹ ਸ਼ਬਦ ਨਾ ਕਿਹਾ ਕਰੋ। ਪੁੱਛਿਆ ਜੀ ਕਿਉਂ ? ਜਦੋਂ ਅਸੀਂ ਕਹਿੰਦੇ ਹਾਂ ਕਿ ਕੋਈ ਸੰਤ ਨਹੀਂ, ਕੋਈ ਬ੍ਰਹਮ-ਗਿਆਨੀ ਨਹੀਂ, ਕੋਈ ਸਾਧ ਨਹੀਂ, ਕੋਈ ਗੁਰਮੁਖ ਨਹੀਂ ਤਾਂ ਉਥੇ ਉਹਨਾਂ ਇਕ ਉਦਾਹਰਨ ਦਿੱਤੀ ਕਿ ਇਕ ਮਾਸਟਰ ਕਲਾਸ-ਰੂਮ

ਵਿਚ ਖਲੋਤਾ ਹੈ। ਵਿਦਿਆਰਥੀ ਉਸ ਉਸਤਾਦ ਦੇ ਸਾਹਮਣੇ ਬੈਠੇ ਹਨ ਤੇ ਬਾਹਰੋਂ ਆਇਆ ਬੰਦਾ ਕਮਰੇ ਵਿਚ ਪ੍ਰਵੇਸ਼ ਕਰਦਾ ਹੈ ਤੇ ਆਉਂਦਿਆਂ ਸਾਰ ਕਲਾਸ ਵਿਚ ਖਲੋ ਕੇ ਇਹ ਕਹਿਣ ਲੱਗ ਪਵੇ ਕਿ ਇਸ ਕਲਾਸ ਦਾ ਕੋਈ ਵੀ ਵਿਦਿਆਰਥੀ ਲਾਇਕ ਨਹੀਂ। ਕਹਿਣ ਲੱਗੇ, ਹੋ ਸਕਦਾ ਹੈ ਕਿ ਵਿਦਿਆਰਥੀ ਨੂੰ ਤਾਂ ਗੱਲ ਕੁਝ ਵੀ ਨਾ ਚੁਭੇ, ਪਰ ਪੜ੍ਹਾਉਣ ਵਾਲੇ ਦੇ ਪੱਲੇ ਕੁਝ ਵੀ ਨਹੀਂ ਰਹਿ ਜਾਂਦਾ ਕਿ ਮੈਂ ਸਾਰੇ ਸਾਲ ਵਿਚ ਇਕ ਵੀ ਵਿਦਿਆਰਥੀ ਲਾਇਕ ਨਹੀਂ ਪੈਦਾ ਕਰ ਸਕਿਆ। ਕਹਿਣ ਲੱਗੇ ਜੇ ਗੁਰੂ ਗ੍ਰੰਥ ਸਾਹਿਬ ਜੁਗੋ ਜੁੱਗ ਅਟੱਲ ਹੈ ਤਾਂ ਕਦੀ ਭੁੱਲੀਂ ਨਾ ਕਿ ਗੁਰੂ ਦੀ ਹਜ਼ੂਰੀ ਵਿਚ ਕਰਨੀ ਵਾਲੇ ਗੁਰਸਿੱਖ ਵੀ ਜੁਗੋ ਜੁੱਗ ਅਟੱਲ ਰਹਿਣਗੇ। ਜੇ ਸਮਰੱਥ ਗੁਰੂ ਹੈ, ਜਿਸ ਦੇ ਕੋਲ ਰਹਿਮਤਾਂ ਵਰਤਦੀਆਂ ਹਨ ਤਾਂ ਉਸ ਗੁਰੂ ਦੀ ਹਜ਼ੂਰੀ ਵਿਚ ਕਰਨੀ ਵਾਲੇ ਵੀ ਅਨੇਕਾਂ ਮਿਲਣਗੇ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਸੰਤ ਨੂੰ ਪ੍ਰਵਾਨ ਕੀਤਾ ਹੈ, ਭਗਤ ਨੂੰ ਪ੍ਰਵਾਨ ਕੀਤਾ ਹੈ, ਬ੍ਰਹਮ-ਗਿਆਨੀ ਨੂੰ ਪ੍ਰਵਾਨ ਕੀਤਾ ਹੈ। ਆਸਾ ਦੀ ਵਾਰ ਦਾ ਕੀਰਤਨ ਆਪ ਜੀ ਸਰਵਨ ਕਰਦੇ ਹੋ। ਜਦੋਂ ਅਸੀਂ ਇਹ ਅੰਮ੍ਰਿਤ ਬਚਨ ਪੜ੍ਹਦੇ ਹਾਂ ਕਿ-

*ਅੰਦਰਹੁ ਝੂਠੇ ਪੈਜ ਬਾਹਰਿ*

ਅੰਦਰ ਝੂਠ ਹੈ ਤੇ ਬਾਹਰ ਉਹਨਾਂ ਨੇ ਕੇਵਲ ਦਿਖਾਵਾ ਬਣਾਇਆ ਹੈ।

*ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥*
*ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥*

(ਅੰਗ ੪੭੩)

ਇਸਦੇ ਵਿਚ ਸਪੱਸ਼ਟ ਕੀਤਾ ਹੈ ਕਿ ਬਾਹਰੋਂ ਭੇਖ ਹੈ ਤੇ ਅੰਦਰ ਕਪਟ ਹੈ। ਲੋਕਾਂ ਵਿਚ ਆਪਣਾ ਪਰਪੰਚ ਚਲਾਇਆ ਹੈ ਤੇ ਅਗਲੀ ਤੁੱਕ ਨਾਲ ਹੀ ਕਹਿ ਦਿੱਤੀ ਮਤਾਂ ਸਮਝੇ ਕਿ ਕਮਾਈ ਵਾਲੇ ਕੋਈ ਨਹੀਂ ਹੁੰਦੇ। ਨਹੀਂ ਪਿਆਰਿਆ !

*ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥*

(ਅੰਗ ੪੭੩)

ਜੇ ਪਾਖੰਡ ਦੀ ਗੱਲ ਕੀਤੀ ਤਾਂ ਨਾਲ ਕਮਾਈ ਵਾਲਿਆਂ ਨੂੰ ਅੱਖੋਂ ਓਹਲੇ ਨਹੀਂ ਹੋਣ ਦਿੱਤਾ। ਕਹਿਣ ਲੱਗੇ ਕਿ ਜਿਨ੍ਹਾਂ ਦੇ ਅੰਦਰ ਨਾਮ ਦਾ ਰੇਸ਼ਮ ਹੈ। ਬਾਹਰੋਂ ਭਾਵੇਂ ਲੀਰਾਂ ਪਾਈ ਬੈਠੇ ਹਨ, ਪਰ ਸੱਚ ਜਾਣੀਂ, ਉਹ ਖ਼ੁਦਾ ਦੇ ਨਜ਼ਦੀਕ ਹਨ-

*ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ੇ ਵੀਚਾਰਿ॥*
*ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥*
*ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥*

(ਅੰਗ ੪੭੩)

ਰੱਬ ਤੋਂ ਬਿਨਾਂ ਉਹਨਾਂ ਨੂੰ ਕਿਸੇ ਦੀ ਪ੍ਰਵਾਹ ਨਹੀਂ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਸੀਂ ਭਗਤ ਕਬੀਰ ਜੀ ਦਾ ਜੀਵਨ ਪੜ੍ਹਦੇ ਹਾਂ। ਜੇ ਘਰ ਮਾਈ ਨੇ ਕਲੇਸ਼ ਪਾਇਆ ਤਾਂ ਭਗਤ ਬਾਣੀ ਵਿਚ ਕਹਿ ਗਏ ਕਿ ਦੁਨੀਆਂ ਦੇ ਲੋਕੋ ! ਪ੍ਰਮਾਰਥ 'ਤੇ ਚੱਲਦਿਆਂ ਜਨਮ ਦੇਣ ਵਾਲੀ ਮਾਂ ਵੀ ਰੁੱਸ ਸਕਦੀ ਹੈ। ਸ਼ਬਦ ਕਹੇ-

*ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥*

(ਅੰਗ ੫੨੪)

ਜੇ ਕਿਤੇ ਉੱਚੀ ਜਾਤ ਵਾਲਿਆਂ ਨੇ ਵਿਰੋਧ ਕੀਤਾ ਤਾਂ ਉਸ ਭਗਤ ਨੇ ਬਾਣੀ ਵਿਚ ਇਹ ਸ਼ਬਦ ਦਰਜ ਕਰ ਦਿੱਤੇ-

*ਤੁਮ ਕਤ ਬ੍ਰਾਹਮਣ ਹਮ ਕਤ ਸੂਦ॥*
*ਹਮ ਕਤ ਲੋਹੂ ਤੁਮ ਕਤ ਦੂਧ॥*

(ਅੰਗ ੩੨੪)

ਪਰ ਉਸ ਮਹਾਂਪੁਰਸ਼ ਨੇ ਜਦੋਂ ਸੰਤ ਦੀ ਗੱਲ ਕੀਤੀ ਤਾਂ ਇੰਨੀ ਭਾਵਨਾ ਨਾਲ ਉਹਨਾਂ ਸ਼ਬਦ ਵਰਤੇ-

*ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ॥*

(ਅੰਗ ੧੩੭੧)

ਰੱਬ ਦੀ ਕਰਨੀ ਵਾਲਾ ਕੋਈ ਮਿਲ ਜਾਏ ਤਾਂ ਉਸਦੇ ਮਾਰਗ ਨੂੰ ਛੱਡੀਂ ਨਾ, ਉਸਦੇ ਰਸਤੇ ਨੂੰ ਛੱਡੀਂ ਨਾ, ਕਿਉਂਕਿ ਉਸਦੇ ਦੀਦਾਰ ਕੀਤਿਆਂ ਤੇਰੇ ਅੰਦਰ ਨੂੰ ਸਕੂਨ ਮਿਲੇਗਾ ਤੇ ਜਦੋਂ ਚਾਰ ਘੜੀਆਂ ਕੋਲ ਬੈਠੇਂਗਾ ਤਾਂ ਉਸਦੇ ਅੰਦਰੋਂ ਨਿਕਲਦੀ ਹੋਈ ਵਾਈਬ੍ਰੇਸ਼ਨ, ਉਸਦੇ ਅੰਦਰ ਦੀਆਂ ਤਰੰਗਾਂ ਤੈਨੂੰ ਵੀ ਨਾਮ ਵਾਲੇ ਪਾਸੇ ਜੋੜ ਦੇਣਗੀਆਂ।

*ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗ ਲਾਗਾ ਜਾਉ॥*
*ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ॥*

(ਅੰਗ ੧੩੭੧)

ਉਸਨੇ ਬਚਨ ਕੀਤਾ-

*ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥*
*ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥*

(ਅੰਗ ੧੩੭੩)

ਉਹਨਾਂ ਨੇ ਅੰਮ੍ਰਿਤ ਬਾਣੀ ਵਿਚ ਕਿਹਾ - ਹੇ ਮੇਰੇ ਮਾਲਕ ! ਤੂੰ ਕ੍ਰਿਪਾ ਕਰ, ਮੇਰੀ ਰੱਬ ਦੇ ਪਿਆਰਿਆਂ ਨਾਲ ਨਿੱਭ ਜਾਏ ਤੇ ਜਿਹੜੇ ਰੱਬ ਤੋਂ ਟੁੱਟੇ ਹਨ, ਮੇਹਰ ਕਰੀਂ ਮੈਨੂੰ ਉਹਨਾਂ ਤੋਂ ਬਚਾ ਕੇ ਰੱਖੀਂ।

ਪਿਆਰਿਉ ! ਅਸੀਂ ਇਸ ਗੱਲ ਨੂੰ ਕਿਉਂ ਨਹੀਂ ਸਮਝਦੇ ਪਏ ? ਰੋਜ਼ ਅਰਦਾਸ ਕਰਦੇ ਹਾਂ, ਸਾਡੀ ਅਰਦਾਸ ਦਾ ਇਹ ਅੰਗ ਹੈ ਕਿ

*ਸੇਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੈ।*

ਹੁਣ ਸੇਈ ਪਿਆਰੇ ਕੌਣ ਹਨ ? ਕੀ ਉਹ ਪਿਆਰੇ ਦੁਨੀਆਂ 'ਤੇ ਨਹੀਂ, ਜਿਨ੍ਹਾਂ ਨੂੰ ਰੋਜ਼ ਅਸੀਂ ਪੁਕਾਰ ਕੇ ਕਹਿੰਦੇ ਹਾਂ–

*ਭਲਕੇ ਉਠਿ ਪਰਾਹੁਣਾ ਮੇਰੈ ਘਰ ਆਵਉ॥*
*ਪਾਉ ਪਖਾਲਾ ਤਿਸ ਕੇ ਮਨਿ ਤਨਿ ਨਿਤ ਭਾਵਉ॥*

(ਅੰਗ ੩੧੮)

ਜਿਸ ਬਾਰੇ ਅਸੀਂ ਕਹਿੰਦੇ ਹਾਂ–

*ਸਾਜਨਾ ਸੰਤ ਆਉ ਮੇਰੈ॥ ੧ ॥ ਰਹਾਉ॥*
*ਆਨਦਾ ਗੁਨ ਗਾਇ ਮੰਗਲ ਕਸਮਲਾ ਮਿਟਿ ਜਾਹਿ ਪਰੇਰੈ॥*

(ਅੰਗ ੧੩੦੧)

ਭਗਤ ਕਬੀਰ ਸਾਹਿਬ ਨੇ ਰੱਬ ਦੇ ਪਿਆਰੇ ਸੰਤਾਂ ਲਈ ਇਹ ਸ਼ਬਦ ਵਰਤੇ ਤੇ ਜਦੋਂ ਕਿਤੇ ਕੋਈ ਟੁੱਟਿਆ ਹੋਇਆ ਮਿਲਿਆ ਤਾਂ ਉਹਨਾਂ ਨੇ ਇਕੋ ਗੱਲ ਕਹੀ – ਦੁਨੀਆਂ ਦੇ ਲੋਕੋ ! ਜੇ ਆਪਣੇ ਆਤਮਕ ਜੀਵਨ ਨੂੰ ਬਚਾਉਣਾ ਚਾਹੁੰਦੇ ਹੋ ਤਾਂ ਟੁੱਟਿਆਂ ਹੋਇਆਂ ਦੇ ਨੇੜੇ ਨਾ ਬੈਠਿਉ। ਜੇ ਕੋਈ ਕਹੇ ਲਉ ਜੀ, ਦੋ ਘੜੀਆਂ ਬੈਠਣ ਨਾਲ ਕੀ ਹੁੰਦਾ ਹੈ ਤੇ ਭਗਤ ਸਾਹਿਬ ਕਹਿੰਦੇ ਹਨ – ਤੂੰ ਚਿੱਟੇ ਕੱਪੜੇ ਪਾਏ ਹਨ, ਪਿਆਰਿਆ ! ਕਾਲੇ ਬਰਤਨ ਨੂੰ ਫੜੇਂਗਾ ਤਾਂ ਜਿੰਨਾ ਮਰਜ਼ੀ ਬਚਾ ਕੇ ਰੱਖੀਂ ਪਰ ਕਿਤੇ ਨਾ ਕਿਤੇ ਉਸ ਬਰਤਨ ਨੇ ਤੇਰੇ 'ਤੇ ਕਾਲਖ ਛੱਡ ਹੀ ਜਾਣੀ ਹੈ। ਰੱਬ ਦੇ ਪਿਆਰਿਆਂ ਦੇ ਪਿੱਛੇ ਤੁਰਨ ਲਈ ਕਹਿਣ ਲੱਗੇ–

*ਕਬੀਰ ਸੰਤ ਕੀ ਗੈਲ ਨ ਛੋਡੀਐ*

ਤੇ ਜਦੋਂ ਟੁੱਟਿਆ ਹੋਇਆ ਕੋਈ ਮਿਲਿਆ ਤਾਂ ਕਹਿਣ ਲੱਗੇ–

*ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥*
*ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥*

(ਅੰਗ ੧੩੭੧)

ਉਹਨਾਂ ਸੰਤ ਦੀ ਗੱਲ ਕੀਤੀ। ਸੰਤ ਦਾ ਜੀਵਨ ਕੀ ਹੈ ? ਗੁਰੂ ਗ੍ਰੰਥ ਸਾਹਿਬ ਜੀ ਦੇ ਇਕ ਸ਼ਬਦ ਵਿਚ ਦਾਤਾ ਜੀ ਨੇ ਸੰਤ ਦੀ ਪਰਿਭਾਸ਼ਾ ਦਿੱਤੀ ਹੈ। ਉਹ ਬਚਨ ਹੈ–

*ਆਠ ਪਹਰ ਨਿਕਟਿ ਕਰਿ ਜਾਨੈ॥*

ਸੰਤ ਹੋਵੇ ਜਿਹੜਾ ਅੱਠੇ ਪਹਿਰ ਤੱਕ ਖਿਨ ਵੀ ਆਪਣੇ ਸਾਈਂ ਨੂੰ ਆਪਣੇ ਹਿਰਦੇ ਤੋਂ ਦੂਰ ਨਾ ਕਰੇ।

ਪ੍ਰਭ ਕਾ ਕੀਆ ਮੀਠਾ ਮਾਨੈ॥

(ਅੰਗ ੩੯੨)

ਜੋ ਸਾਈਂ ਕਰਦਾ ਹੈ ਉਸ ਉੱਤੇ ਤਰਕ ਨਹੀਂ, ਕੇਵਲ ਸਾਈਂ ਦੇ ਕੀਤੇ ਹੋਏ ਨੂੰ ਸਤਿ ਬਚਨ ਕਰਕੇ ਮੰਨ ਲਵੇ। ਕਹਿਣ ਲੱਗੇ-

ਪ੍ਰਭ ਕਾ ਕੀਆ ਮੀਠਾ ਮਾਨੈ॥

ਹਰ ਵੇਲੇ ਉਹ ਪ੍ਰਭੂ ਦੀ ਕੀਤੀ ਹੋਈ ਦਾਤ ਨੂੰ ਮਿਠਿਆਂ ਸਮਝੇ।

ਆਠ ਪਹਰ ਨਿਕਟਿ ਕਰਿ ਜਾਨੈ॥
ਪ੍ਰਭ ਕਾ ਕੀਆ ਮੀਠਾ ਮਾਨੈ॥
ਏਕੁ ਨਾਮੁ ਸੰਤਨ ਆਧਾਰੁ॥
ਹੋਇ ਰਹੇ ਸਭ ਕੀ ਪਗ ਛਾਰੁ॥ ੧॥
ਸੰਤ ਰਹਤ ਸੁਨਹੁ ਮੇਰੇ ਭਾਈ॥
ਉਆ ਕੀ ਮਹਿਮਾ ਕਥਨੁ ਨ ਜਾਈ॥ ੧॥ ਰਹਾਉ॥
ਵਰਤਣਿ ਜਾ ਕੈ ਕੇਵਲ ਨਾਮ॥
ਅਨਦ ਰੂਪ ਕੀਰਤਨੁ ਬਿਸ੍ਰਾਮ॥
ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ॥
ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥ ੨॥
ਕੋਟਿ ਕੋਟਿ ਅਘ ਕਾਟਨਹਾਰਾ॥
ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥

ਪਿਆਰਿਉ !

ਸੂਰਬੀਰ ਬਚਨ ਕੇ ਬਲੀ॥
ਕਉਲਾ ਬਪੁਰੀ ਸੰਤੀ ਛਲੀ॥ ੩॥

(ਅੰਗ ੩੯੨)

ਦੇਖੋ, ਜਿਸਨੇ ਕਮਾਈ ਕੀਤੀ, ਉਹ ਇਸ ਮਰਤਬੇ 'ਤੇ ਪਹੁੰਚਿਆ। ਜਿਸ ਮਹਾਂਪੁਰਸ਼ ਦੀ ਯਾਦ ਵਿਚ ਅਸੀਂ ਬੈਠੇ ਹਾਂ, ਇਕ ਸਾਲ ਨਿਰੰਤਰ ਭਾਵੇਂ ਆਪ ਵਿਚੋਂ ਕਈ ਸੱਜਣਾਂ ਨੇ ਉਹਨਾਂ ਦਾ ਜੀਵਨ ਪੜ੍ਹਿਆ ਹੈ, ਸੰਤ ਬਾਬਾ ਅਤਰ ਸਿੰਘ ਜੀ ਤੇ ਸ਼ਬਦ ਅਸੀਂ ਵਰਤਦੇ ਪਏ ਹਾਂ ਮਹਾਂਪੁਰਖ। ਕਈ ਵਾਰੀ ਇਹੀ ਸਵਾਲ ਉਠਦਾ ਹੈ ਕਿ ਸਾਰੇ ਬੰਦੇ ਇਕੋ ਜਿਹੇ ਹਨ, ਵਿਸ਼ੇਸ਼ ਮਹਾਂਪੁਰਖ ਕਿਉਂ ? ਇਕ ਪ੍ਰਿੰਸੀਪਲ ਧਰਮਾਨੰਦ ਸਿੰਘ ਜੀ ਹੋਏ ਹਨ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਸਨ, ਉਹਨਾਂ ਨੇ ਮਹਾਂਪੁਰਖ ਸ਼ਬਦ 'ਤੇ ਇਕ ਲੇਖ

ਲਿਖਿਆ। ਕਹਿੰਦੇ ਹਨ ਨਹੀਂ, ਸਾਰੇ ਇਨਸਾਨ ਇਕੋ ਜਿਹੇ ਨਹੀਂ। ਉਹਨਾਂ ਨੇ ਉਥੇ ਉਦਾਹਰਨਾਂ ਦਿੱਤੀਆਂ ਹਨ। ਕਹਿਣ ਲੱਗੇ – ਗੁਰੂ ਕੀ ਬਾਣੀ ਪੜ੍ਹਨ ਵਾਲਿਉ ! ਇਕ ਉਹ ਹਨ ਜਿਹੜੇ ਪੰਜਾਂ ਤੱਤਾਂ ਵਿਚ ਰਹਿ ਕੇ ਰੱਬ ਦਾ ਰੂਪ ਹੋ ਜਾਂਦੇ ਹਨ, ਇਨਸਾਨ ਤੋਂ ਭਗਵਾਨ ਰੂਪ ਹੁੰਦੇ ਹਨ, ਇਕ ਉਹ ਹਨ ਜਿਹੜੇ ਇਨਸਾਨ ਤੋਂ ਹੈਵਾਨ ਹੋ ਜਾਂਦੇ ਹਨ। ਕੀ ਇਨਸਾਨ ਤੋਂ ਹੈਵਾਨ ਤੇ ਇਨਸਾਨ ਤੋਂ ਭਗਵਾਨ ਹੋਏ ਵਿਚ ਅੰਤਰ ਨਹੀਂ ? ਗੁਰੂ ਤੇਗ਼ ਬਹਾਦਰ ਜੀ ਦੇ ਕਦੀ ਦੋ ਸਲੋਕ ਇਕੱਠੇ ਪੜ੍ਹ ਕੇ ਦੇਖੋ। ਸਾਹਿਬ ਨੇ ਫ਼ੁਰਮਾਇਆ ਹੈ–

*ਜਿਹ ਘਟਿ ਸਿਮਰਨੁ ਰਾਮ ਕੋ*

• ਜਿਸਦੇ ਹਿਰਦੇ ਵਿਚ ਪ੍ਰਮਾਤਮਾ ਦਾ ਨਾਮ ਟਿੱਕ ਗਿਆ।

*ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥*
*ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥*

(ਅੰਗ ੧੪੨੮)

ਹੁਣ ਤਿਹ ਨਰ ਦੇ ਅਰਥ ਅਸੀਂ ਮਨੁੱਖ ਕਰਾਂਗੇ। ਇਹ ਨਹੀਂ ਕਿ ਅਰਥ ਕੁਝ ਹੋਰ ਕੀਤੇ ਜਾਣਗੇ। ਉਸਦੇ ਵਿਚ ਤੇ ਰੱਬ ਵਿਚ ਅੰਤਰ ਨਹੀਂ। ਅਗਲਾ ਸਲੋਕ ਕਦੀ ਪੜ੍ਹੋ–

*ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ॥*

(ਅੰਗ ੧੪੨੮)

ਇਕ ਘਟ ਵਿਚ ਸਿਮਰਨ ਟਿੱਕ ਜਾਏ, ਤਾਂ ਉਹ ਇਨਸਾਨ ਤੋਂ ਭਗਵਾਨ ਦਾ ਰੂਪ ਹੋ ਜਾਂਦਾ ਹੈ ਤੇ ਦੂਸਰੇ ਜੇ ਅੰਦਰ ਰੱਬ ਦੀ ਭਗਤੀ ਨਹੀਂ ਤਾਂ ਗੁਰੂ ਗ੍ਰੰਥ ਸਾਹਿਬ ਫ਼ੈਸਲਾ ਕਰਦੇ ਹਨ–

*ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨ॥*
*ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ॥*

(ਅੰਗ ੧੪੨੮)

ਗੱਲ ਤਨ ਦੀ ਤੇ ਨਰ ਦੀ ਕੀਤੀ ਹੈ। ਮਹਾਂਪੁਰਖ ਕੀ ਹੈ ? ਉਹ ਉਦਾਹਰਨ ਦਿੰਦੇ ਹਨ ਕਿ ਸਾਡੇ ਕੋਲ ਸੱਜਾ ਤੇ ਖੱਬਾ ਦੋ ਹੱਥ ਹਨ। ਕਹਿੰਦੇ ਨੇ ਇਕ ਹੱਥ ਵਿਚ ਫੜੀ ਹੋਵੇ ਸੁਗੰਧੀ ਤੇ ਦੂਜੇ ਹੱਥ ਵਿਚ ਹੋਵੇ ਦੁਰਗੰਧੀ। ਸੁਗੰਧੀ ਦੀ ਆਪਣੀ ਤਾਸੀਰ ਹੈ ਤੇ ਦੁਰਗੰਧੀ ਦਾ ਆਪਣਾ ਸੁਭਾਅ ਹੈ। ਕਹਿੰਦੇ ਹਨ ਜਿਸ ਹੱਥ ਵਿਚ ਸੁਗੰਧੀ ਹੈ, ਉਹ ਹੱਥ ਲੋਕਾਂ ਨੂੰ ਕੁਦਰਤੀ ਤੌਰ 'ਤੇ ਆਪਣੇ ਵੱਲ ਆਕਰਸ਼ਿਤ ਕਰੇਗਾ ਤੇ ਜਿਸ ਹੱਥ ਵਿਚ ਦੁਰਗੰਧੀ ਹੈ, ਉਹ ਆਕਰਸ਼ਿਤ ਕਰਨ ਦੀ ਥਾਂ ਲੋਕਾਂ ਨੂੰ ਆਪਣੇ ਤੋਂ ਦੂਰ ਕਰੇਗਾ। ਗੁਰਮੁਖੋ ! ਜਿਸ ਕਰਨੀ ਵਾਲੇ ਦੇ ਅੰਦਰ ਨਾਮ ਦਾ ਖ਼ਜ਼ਾਨਾ ਖੁੱਲ੍ਹ ਗਿਆ ਹੈ, ਜਿਸਦੇ ਅੰਦਰ ਨਾਮ ਦੀ ਕਸਤੂਰੀ ਦਾ ਖ਼ਜ਼ਾਨਾ ਖੁੱਲ੍ਹ ਗਿਆ ਹੈ, ਉਹ ਸੁਗੰਧੀ ਲੋਕਾਂ ਨੂੰ ਆਪਣੇ ਵੱਲ ਆਕਰਸ਼ਿਤ ਕਰੇਗੀ ਤੇ ਜਿਹੜਾ ਅੰਦਰ ਵਿਕਾਰਾਂ

ਦੀ ਪੋਟਲੀ ਲੈ ਕੇ ਬੈਠਾ ਹੋਵੇ, ਉਹ ਕਦੀ ਮਹਾਂਪੁਰਸ਼ ਨਹੀਂ। ਉਸਦਾ ਜੀਵਨ ਲੋਕਾਂ ਨੂੰ ਆਪਣੇ ਤੋਂ ਦੂਰ ਕਰੇਗਾ। ਸੰਤ ਬਾਬਾ ਅਤਰ ਸਿੰਘ ਜੀ ਕਮਾਈ ਕਰਕੇ ਇਹ ਨਹੀਂ ਕਹਿੰਦੇ ਕਿ ਘਾਲਣਾ ਮੇਰੀ ਹੈ। ਕਮਾਈ ਨੂੰ ਵੀ ਉਹ ਗੁਰੂ ਦੀ ਦਿੱਤੀ ਹੋਈ ਦਾਤ ਹੀ ਸਮਝਦੇ ਹਨ। ਇਹ ਨਹੀਂ ਕਿ ਮੈਂ ਕਮਾਈ ਕੀਤੀ।

ਵੈਸਾਖੀ ਦਾ ਦਿਨ ਆਇਆ ਤੇ ਕਨੋਹੇ ਦੀ ਧਰਤੀ 'ਤੇ ਜਿਸ ਪਰਿਵਾਰ ਨਾਲ ਉਹਨਾਂ ਦਾ ਅੱਤ ਦਾ ਪਿਆਰ ਸੀ, ਉਹਨਾਂ ਨੂੰ ਕਹਿਣ ਲੱਗੇ - ਗੁਰੂ ਕਲਗੀਧਰ ਖਾਲਸਾ ਦੀ ਪਰਿਭਾਸ਼ਾ ਦੱਸਕੇ ਗਏ ਹਨ ਕਿ ਖਾਲਸਾ ਉਹ ਹੈ ਜਿਹੜਾ ਜਾਗਦੀ ਜੋਤ ਨੂੰ ਜੱਪਦਾ ਹੈ ਤੇ ਨਾਲ ਕਹਿਣ ਲੱਗੇ ਸਤਿਗੁਰੂ ਇਹ ਫ਼ੁਰਮਾ ਕੇ ਗਏ ਹਨ ਕਿ ਕੇਵਲ ਜੱਪਦਾ ਨਹੀਂ, ਜੱਪਦਿਆਂ-ਜੱਪਦਿਆਂ ਇਕ ਦਿਨ ਉਸਦੇ ਅੰਦਰ ਜਾਗਤ ਜੋਤ ਜੱਗ ਪੈਂਦੀ ਹੈ। ਪਹਿਲਾ ਬਚਨ ਆਉਂਦਾ ਹੈ-

*ਜਾਗਤ ਜੋਤ ਜਪੈ*

ਇਥੇ ਜਗੈ ਨਹੀਂ, ਕੇਵਲ ਜਪੈ ਹੈ। ਆਮ ਤੌਰ 'ਤੇ ਕੋਈ ਜੋਤ ਬਾਲਦਾ ਹੈ, ਉਸਨੂੰ ਚਾਹੀਦਾ ਹੈ ਤੇਲ, ਬੱਤੀ, ਦੀਆ-ਸਲਾਈ, ਪਰ ਜਿਸਦੇ ਅੰਦਰ ਰੱਬ ਦੀ ਜੋਤ ਬੱਲਣੀ ਹੈ, ਸੱਚ ਜਾਣੋ, ਉਸਨੂੰ ਕੇਵਲ ਜ਼ਬਾਨ ਤੋਂ ਜੱਪਣ ਤੋਂ ਸ਼ੁਰੂਆਤ ਕਰਨੀ ਪਵੇਗੀ। ਪਹਿਲਾਂ ਜੋਤ ਨੂੰ ਜੱਪਿਆ, ਜੱਪਣ ਵਾਲਿਆਂ ਦੀ ਹੀ ਅੰਦਰ ਜੋਤ ਜੱਗਦੀ ਹੈ। ਜਿਸ ਨੇ ਜੱਪਿਆ ਹੀ ਨਹੀਂ ਤਾਂ ਸੱਚ ਜਾਣੋ, ਉਸ ਦੇ ਅੰਦਰ ਜੋਤ ਜਗੇਗੀ ਕਿੱਥੇ। ਮਨ ਵਿਚ ਆਇਆ ਕਿ ਕਲਗੀਧਰ ਪ੍ਰੀਤਮ ਕਹਿ ਕੇ ਗਏ ਹਨ ਕਿ ਖਾਲਸਾ ਉਹ ਹੈ ਜਿਹੜਾ ਜੋਤ ਨੂੰ ਜੱਪਦਾ ਹੈ। ਸਾਹਿਬ ਨੇ ਕਿਹਾ-

*ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾਂ ਮਨ ਨੈਕ ਨਾ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾਂ ਨਹਿ ਏਕ ਪਛਾਨੈ॥*

ਜੱਪਣ ਤੋਂ ਸ਼ੁਰੂ ਹੋਏ ਤੇ ਜੱਗਣ 'ਤੇ ਆ ਪਹੁੰਚੇ, ਕਹਿਣ ਲੱਗੇ-

*ਪੂਰਨ ਜੋਤ ਜਗੈ ਘਟਿ ਮੈ,*

ਇਥੇ ਜਪੇ ਨਹੀਂ। ਜਿਸਨੂੰ ਜੱਪਿਆ ਉਹ ਅੰਦਰ ਜੱਗ ਗਈ।

*ਪੂਰਨ ਜੋਤ ਜਗੈ ਘਟਿ ਮੈ, ਤਬ ਖਾਲਸ ਤਾਹਿ ਨਖ਼ਾਲਸ ਜਾਨੈ।*

(ਸਰਬ ਲੋਹ ਗ੍ਰੰਥ)

ਮਹਾਂਪੁਰਸ਼ਾਂ ਦੇ ਮਨ ਵਿਚ ਇਕ ਵਲਵਲਾ ਉੱਠਿਆ। ਰੱਬ ਨੇ ਮੇਹਰ ਕੀਤੀ ਕਿ ਹੇ ਸੱਚੇ ਪਾਤਿਸ਼ਾਹ ! ਆਪ ਕਹਿ ਕੇ ਗਏ ਹੋ ਕਿ ਜਾਗਤੀ ਜੋਤ ਨੂੰ ਜੱਪੀਏ ਤੇ ਅੰਦਰ ਜੋਤ ਜੱਗਦੀ ਹੈ। ਆਪਣੇ ਅੰਦਰ ਦਾ ਫੁਰਨਾ ਦੱਸ ਦਿੱਤਾ ਬਾਬਾ ਜੀ ਨੇ ਕਿ ਚਿੱਤ ਕਰਦਾ ਹੈ ਗੁਰੂ ਕਲਗੀ

ਵਾਲਾ ਮੇਹਰ ਕਰੇ, ਇਕ ਵੈਸਾਖੀ ਨੂੰ ਅੰਦਰ ਬੈਠਣਾ ਹੈ, ਅਗਲੇ ਸਾਲ ਵੈਸਾਖੀ ਨੂੰ ਬਾਹਰ ਨਿਕਲਾਂਗੇ। ਪੂਰਾ ਸਾਲ ਗੁਰੂ ਕਲਗੀ ਵਾਲੇ ਦੇ ਚਰਨ ਫੜਨੇ ਹਨ। ਮੇਰਾ ਦਾਤਾ ਮੇਹਰ ਕਰੇ, ਉਹ ਜੱਗਦੀ ਹੋਈ ਜੋਤ ਸਾਡੇ ਅੰਦਰ ਵੀ ਜੱਗ ਪਵੇ। ਪਿਆਰਿਉ ! ਕਹਿਣਾ ਬੜਾ ਸੌਖਾ ਹੈ। ਉਹਨਾਂ ਮਹਾਂਪੁਰਸ਼ਾਂ ਨੇ ਪ੍ਰੇਮ ਦੀ ਵਿਆਖਿਆ ਕਰਦਿਆਂ ਬੜੇ ਕਮਾਲ ਦੇ ਬਚਨ ਕਹੇ। ਜਦੋਂ ਉਹਨਾਂ ਪੁੱਛਿਆ ਬਾਬਾ ਜੀ ਪ੍ਰੇਮ ਦੇ ਅਰਥ ਕੀ ਹਨ ? ਹੱਸ ਕੇ ਕਹਿਣ ਲੱਗੇ ਢਾਈ ਅੱਖਰ ਸਮਝ ਲਈਏ, ਪ੍ਰੇਮ ਦੇ ਅਰਥ ਹਨ ਪਰੇ-ਮੈਂ। ਇਸਦਾ ਅਰਥ ਹੈ ਜਿਸ ਦਿਨ ਆਪਣੇ ਅੰਦਰੋਂ ਮੈਂ ਨੂੰ ਪਰੇ ਕਰ ਦੇਵੇਂਗਾ ਤਾਂ ਬਾਕੀ ਜੋ ਕੁਝ ਰਹਿਣਾ ਹੈ, ਕੇਵਲ ਪ੍ਰੇਮ ਹੀ ਰਹਿਣਾ ਹੈ। ਇਹ ਮੈਂ ਹੀ ਤਾਂ ਪਰ੍ਹਾਂ ਨਹੀਂ ਹੁੰਦੀ ਪਈ।

ਮਹਾਂਪੁਰਸ਼ ਬੈਠੇ ਹਨ। ਜਦੋਂ ਨਾਲ ਦੇ ਨਜ਼ਦੀਕੀ ਪਿਆਰਿਆਂ ਨੇ ਪੁੱਛਿਆ ਕਿ ਪ੍ਰਸ਼ਾਦ ਪਾਣੀ। ਬਾਣੀ ਸਿਮਰਨ ਕਰਨ ਵਾਲਿਆਂ ਨੂੰ ਪਤਾ ਹੈ ਗੁਰਮੁਖੋ ! ਦੁਨੀਆਂ ਦੀ ਭੁੱਖ ਲੱਗੇ ਤਾਂ ਕਈ ਵਾਰੀ ਭੁੱਖ ਦੁੱਖ ਨੂੰ ਜਨਮ ਦਿੰਦੀ ਹੈ ਪਰ ਜਦੋਂ ਨਾਮ ਦੀ ਭੁੱਖ ਲੱਗ ਜਾਏ ਤਾਂ ਉਹ ਪਰਮ ਸੁੱਖ ਨੂੰ ਜਨਮ ਦਿੰਦੀ ਹੈ। ਦੁਨੀਆਂ ਦਾ ਦੁੱਖ, ਦੁਨੀਆਂ ਦੀ ਭੁੱਖ ਦੁੱਖ ਵਿਚੋਂ ਨਿਕਲਦਾ ਹੈ, ਦੁੱਖ ਭੁੱਖ ਇਕੋ ਜਿਹੇ ਹਨ। ਬਾਬਾ ਜੀ ਨੇ ਜਦੋਂ ਦੁੱਖਾਂ ਦੀ ਗਿਣਤੀ ਕੀਤੀ ਤਾਂ ਭੁੱਖ ਨੂੰ ਇਕ ਦੁੱਖ ਮੰਨਿਆ। ਬਾਣੀ ਵਿਚ ਇਹ ਸ਼ਬਦ ਵੀ ਕਹੇ -

*ਦੁਖੁ ਵੇਛੋੜਾ ਇਕੁ ਦੁਖੁ ਭੂਖ।*

ਭੁੱਖੇ ਦਾ ਅਰਥ ਸਮਾਜਿਕ ਤੌਰ 'ਤੇ ਕਾਣੀ ਵੰਡ ਕਰਕੇ ਨਹੀਂ, ਜਿਸਨੂੰ ਪ੍ਰਸ਼ਾਦਾ ਨਾ ਮਿਲੇ, ਪਾਣੀ ਨਾ ਮਿਲੇ, ਹਰ ਭੁੱਖੇ ਬੰਦੇ ਦੇ ਅੰਦਰੋਂ ਦੁੱਖ ਪਣਪਦਾ ਹੈ। ਦੁਨੀਆਂ ਦੀ ਭੁੱਖ ਦੁੱਖ ਨੂੰ ਜਨਮ ਦਿੰਦੀ ਹੈ ਤੇ ਰੱਬ ਦੀ ਲੱਗੀ ਹੋਈ ਭੁੱਖ ਅੰਦਰ ਦੇ ਪਰਮ ਸੁੱਖ ਨੂੰ ਜਨਮ ਦਿੰਦੀ ਹੈ। ਅਸੀਂ ਬਚਨ ਪੜ੍ਹਦੇ ਹਾਂ ਕਿ-

*ਸਾਚੇ ਨਾਮ ਕੀ ਲਾਗੈ ਭੂਖ॥*
*ਉਤੁ ਭੂਖੈ ਖਾਇ ਚਲੀਅਹਿ ਦੂਖ॥*

(ਅੰਗ ੯)

ਸੱਚੇ ਨਾਮ ਦੀ ਭੁੱਖ ਨੇ ਅੰਦਰ ਦੇ ਸੁੱਖ ਨੂੰ ਜਨਮ ਦਿੱਤਾ। ਮਹਾਂਪੁਰਸ਼ ਬੈਠੇ ਹਨ, ਘਰਦਿਆਂ ਨੇ, ਨਜ਼ਦੀਕੀ ਗੁਰਮੁਖਾਂ ਨੇ ਪੁੱਛਿਆ ਕਿ ਮਹਾਰਾਜ ਪ੍ਰਸ਼ਾਦ ਪਾਣੀ ਦਾ ਕਿਵੇਂ? ਹੱਸ ਕੇ ਕਿਹਾ - ਗੁਰੂ ਅਮਰਦਾਸ ਜੀ ਦੇ ਰੋਜ਼ ਬਚਨ ਪੜ੍ਹਦੇ ਹਾਂ ਕਿ

*ਸਾਚਾ ਨਾਮ ਮੇਰਾ ਆਧਾਰੋ॥*
*ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥*

(ਅੰਗ ੯੧੭)

ਸਭ ਦਾ ਮਤਲਬ ਹੈ ਕੋਈ ਭੁੱਖ ਅਜਿਹੀ ਨਹੀਂ ਜਿਸਨੂੰ ਨਾਮ ਦੂਰ ਨਹੀਂ ਕਰਦਾ।

ਉਹਨਾਂ ਬੜਾ ਸੋਹਣਾ ਅੱਗੋਂ ਉੱਤਰ ਦਿੱਤਾ ਅਤੇ ਕਹਿਣ ਲੱਗੇ, ਇਕ ਕੰਮ ਕਰਿਉ, ਸਵੇਰੇ ਥੋੜਾ ਜਿਹਾ ਦੁੱਧ, ਸ਼ਾਮ ਨੂੰ ਸ਼ਰਦਾਈ ਥੋੜੀ ਜਿਹੀ, ਕੇਵਲ ਸਰੀਰ ਦੇ ਜੀਉਣ ਲਈ ਇਕ ਕੌਲਾ ਸਬਜ਼ੀ ਦਾ ਰੱਖ ਦੇਣਾ, ਇਕ ਦਾਤਣ ਰੱਖ ਦੇਣੀ ਤੇ ਚੇਤੇ ਰੱਖਿਉ, ਇਹ ਸਾਲ ਭਰ ਤੁਸੀਂ ਨੇਮ ਨਿਭਾਹੀ ਜਾਣਾ। ਬਾਕੀ ਅਰਦਾਸ ਕਰਿਉ ਕਿ ਮੇਰਾ ਗੁਰੂ ਕਲਗੀਧਰ ਵਾਲਾ ਮੇਹਰ ਕਰੇ। ਜੋ ਖਾਲਸੇ ਦੀ ਪਰਿਭਾਸ਼ਾ ਦਿੱਤੀ ਹੈ, ਉਸ ਜੋਤ ਨੂੰ ਜੱਪ ਕੇ ਮੇਰੇ ਅੰਦਰ ਜੋਤ ਜੱਗ ਪਵੇ।

ਇਕ ਸਾਲ ਨਿਰੰਤਰ ਇਕਾਂਤ ਵਿਚ ਬੈਠ ਕੇ ਗੁਰੂ ਗੁਰੂ ਜੱਪਿਆ ਹੈ ਤੇ ਪਿਆਰਿਓ ! ਸੰਤ ਜਾਂ ਸਾਧ, ਅੱਜ ਤਾਂ ਅਸੀਂ ਦੇਖਦੇ ਹਾਂ ਕਿ ਚੋਲਾ ਪਾਇਆ, ਬਾਣਾ ਪਾਇਆ ਤੇ ਚੇਲੇ ਪਿੱਛੇ ਹੋ ਗਏ। ਚਾਰ ਦਿਨ ਇਸ਼ਤਿਹਾਰ ਚੰਗੇ ਛੱਪ ਗਏ। ਸੰਤ ਜੀ ਸੰਤ ਜੀ ਬਣ ਗਏ। ਨਹੀਂ ਪਿਆਰਿਉ ਜਿਹੜੇ ਕਮਾਈ ਵਾਲੇ ਹਨ, ਕਦੀ ਭਾਈ ਗੁਰਦਾਸ ਜੀ ਨੂੰ ਪੁੱਛੋ ਕਿ ਕਮਾਈ ਵਾਲਾ ਹਰ ਥਾਂ 'ਤੇ ਫਿਰ ਪ੍ਰਵਾਨ ਹੁੰਦਾ ਹੈ। ਆਉ ਗੁਰੂ ਕ੍ਰਿਪਾ ਕਰੇ, ਉਹ ਮਹਾਂਪੁਰਸ਼ ਇਕ ਵੈਸਾਖੀ ਪਹਿਲਾਂ ਬੈਠੇ ਹਨ। ਪੂਰਾ ਸਾਲ ਗੁਰੂ ਗੁਰੂ ਜੱਪਿਆ ਹੈ ਤੇ ਜਿਸ ਦਿਨ ਸਾਲ ਬਾਅਦ ਉਹਨਾਂ ਨੇ ਕਿਵਾੜ ਖੋਲ੍ਹਿਆ, ਸਰੀਰ ਦੇਖਣ ਨੂੰ ਲੱਗਦਾ ਸੀ ਅੱਤ ਦਾ ਕਮਜ਼ੋਰ ਹੈ। ਚਿਹਰਾ, ਨੇਤਰ ਤੇ ਮੁਖ ਬੋਲ ਕੇ ਕਹਿੰਦਾ ਪਿਆ ਸੀ ਕਿ ਬਾਬਾ ਅਤਰ ਸਿੰਘ ਜੀ ਦੇ ਅੰਦਰ ਉਹ ਜੋਤ ਜੱਗ ਪਈ ਹੈ, ਜਿਸ ਜੋਤ ਨੂੰ ਪੂਰਾ ਸਾਲ ਜੱਪਿਆ। ਜੱਪਿਆ ਤਾਂ ਹੀ ਉਹ ਜੋਤ ਜੱਗੀ। ਉਨ੍ਹਾਂ ਨੇਤਰਾਂ ਵਿਚੋਂ, ਉਸ ਰਸਨਾ ਵਿਚੋਂ ਸਾਰੀ ਜ਼ਿੰਦਗੀ ਉਹਨਾਂ ਨੇ ਅੰਮ੍ਰਿਤ ਪ੍ਰਚਾਰ ਕੀਤਾ। ਰੱਬ ਦੀ ਇੰਨੀ ਕੁ ਰਹਿਮਤ ਕਿ ਸੰਗਤ ਨੂੰ ਗੁਰੂ ਸ਼ਬਦ ਨਾਲ ਜੋੜਨਾ। ਗੁਰਮੁਖੋ ! ਇਹੋ ਜਿਹੇ ਮਹਾਂਪੁਰਸ਼ ਸੰਸਾਰ 'ਤੇ ਆਉਂਦੇ ਹਨ ਕੇਵਲ ਭੁੱਲੇ ਭੱਟਕਿਆਂ ਨੂੰ ਮਾਰਗ 'ਤੇ ਪਾਉਣ ਲਈ। ਜਿਹੜਾ ਬੰਦਾ ਗੁਰੂ ਗ੍ਰੰਥ ਸਾਹਿਬ ਤੋਂ ਤੋੜ ਕੇ ਹਰ ਥਾਂ 'ਤੇ ਆਪਣੀ ਹਉਮੈ ਦਾ ਪ੍ਰਗਟਾਵਾ ਕਰਦਾ ਹੈ, ਸਿੱਖ ਉਸ ਤੋਂ ਸੁਚੇਤ ਰਹੇ। ਉਹਨਾਂ ਨੂੰ ਬਾਬਾ ਜੀ ਨੇ ਬਾਣੀ ਵਿਚ ਇਕ ਬਚਨ ਕਿਹਾ ਹੈ–

*ਗਜ ਸਾਢੇ ਤੈ ਤੈ ਧੋਤੀਆ*

ਅਸੀਂ ਕਹਾਂਗੇ ਜੀ ਧੋਤੀਆਂ ਵਾਲੇ ਤਾਂ ਬਨਾਰਸ ਹਨ ਤੇ ਮੈਨੂੰ ਖਿਮਾ ਕਰਿਉ ਇਥੇ ਲੰਮੇ ਚੋਲੇ ਹੋ ਸਕਦੇ ਹਨ। ਪਰ ਇਹ ਕਦੀ ਭੁੱਲਿਉ ਨਾ ਕਿ ਉਸਦੇ ਵਿਚ ਕਮਾਈ ਵਾਲੇ ਵੀ ਹਨ। ਉਹਨਾਂ ਕਿਹਾ–

*ਗਜ ਸਾਢੇ ਤੈ ਤੈ ਧੋਤੀਆ*

ਤੇ ਉਹੀ ਭਗਤ ਕਹਿ ਰਿਹਾ ਹੈ, ਜਿਹੜਾ ਕਹਿੰਦਾ ਸੀ ਰੱਬ ਦੇ ਲੋਕੋ ! ਸੰਤਾਂ ਨੂੰ ਨਾ ਨਿੰਦੋ, ਸੰਤ ਤੇ ਰੱਬ ਇਕੋ ਹਨ ਤੇ ਜਦੋਂ ਪਾਖੰਡੀ ਮਿਲਿਆ ਤਾਂ ਉਸ ਮਹਾਂਪੁਰਸ਼ ਦੇ ਅੰਦਰੋਂ ਸੱਚ ਦੀ ਚਿਣਗ ਨਿਕਲੀ ਤੇ ਜਦੋਂ ਕਿਹਾ ਕਿ ਕਬੀਰ ਜੀ, ਤੁਸੀਂ ਤਾਂ ਸੰਤ ਸੇਵੀ ਹੋ। ਕਹਿਣ ਲੱਗੇ ਨਹੀਂ ਪਿਆਰਿਆ !

*ਐਸੇ ਸੰਤ ਨਾ ਮੋ ਕਉ ਭਾਵੈ॥*

ਕੈਸੇ ?

*ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥*
*ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ॥*
*ਓਇ ਹਰਿ ਕੇ ਸੰਤ ਨਾ ਆਖੀਅਹਿ ਬਾਨਾਰਸਿ ਕੇ ਠਗ॥*

(ਅੰਗ ੪੭੬)

ਮੇਰੇ ਕਲਗੀ ਵਾਲੇ ਨੇ ਕਿਹਾ ਕਿ ਪਾਖੰਡ ਨਾ ਕਰ, ਆਪਣੇ ਅੰਦਰੋਂ ਗੁਰੂ ਗੁਰੂ ਜੱਪ। ਜਿਸ ਮਹਾਂਪੁਰਸ਼ ਨੇ ਕਮਾਈ ਵਾਲਾ ਪਾਸਾ ਚੁਣਿਆ ਹੈ, ਜਿੰਨਾ ਮਰਜ਼ੀ ਲੋਕ ਨਿੰਦਿਆ ਕਰਨ। ਹੁਣ ਗੁਲਾਬ ਦੇ ਫੁੱਲ ਦੇ ਚਾਰ-ਚੁਫੇਰੇ ਪਰਦੇ ਕਰੀ ਜਾਉ, ਚਾਰ-ਚੁਫੇਰੇ ਦੀਵਾਰਾਂ ਖੜੀਆਂ ਕਰ ਦਿਉ, ਕਿੰਨੀ-ਕੁ ਦੇਰ ਤੱਕ ਭੰਵਰੇ ਨੂੰ ਰੋਕ ਕੇ ਰੱਖੋਗੇ ? ਉਹ ਪਰਦਿਆਂ ਨੂੰ ਟੱਪ ਕੇ ਵੀ ਫੁੱਲ ਦੀ ਸੁਗੰਧੀ ਲੈਣ ਜ਼ਰੂਰ ਆਵੇਗਾ। ਜਿਸ ਗੁਰਮੁਖ ਦੇ ਅੰਦਰ ਗੁਰੂ ਦਾ ਬਖਸ਼ਿਆ ਹੋਇਆ ਨਾਮ ਦਾ ਕਮਲ ਖਿੜ ਗਿਆ ਹੈ, ਪਿਆਰਿਉ ! ਸਾਰਾ ਸੰਸਾਰ ਉਸਦੇ ਸਾਹਮਣੇ ਆ ਝੁੱਕਦਾ ਹੈ। ਸੱਚਾ ਪਾਤਿਸ਼ਾਹ ਮੇਹਰ ਕਰੇ, ਸਾਨੂੰ ਸਾਰਿਆਂ ਨੂੰ ਸ਼ਬਦ ਦੀ ਕਮਾਈ ਬਖ਼ਸ਼ੇ। ਜਿਨ੍ਹਾਂ ਨੇ ਅੰਮ੍ਰਿਤ ਦੀ ਦਾਤ ਨਹੀਂ ਲਈ, ਅੰਮ੍ਰਿਤ ਛੱਕੀਏ। ਸਿਮਰਨ ਵਾਲਾ ਪਾਸਾ ਕਦੀ ਢਿੱਲਾ ਨਾ ਪੈਣ ਦੇਈਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਮਨੁ ਜਾਨੈ ਸਭ ਬਾਤ

*ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥*
*ਕਾਹੇ ਕੀ ਕੁਸਲਾਤ ਹਾਥ ਦੀਪੁ ਕੂਏ ਪਰੈ॥ ੨੧੬॥*
*ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ॥*
*ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ॥ ੨੧੭॥*

(ਅੰਗ ੧੩੭੬)

ਵਾਹਿਗੁਰੂ ਜੀ ਕੀ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਇਹਨਾਂ ਦੋ ਸਲੋਕਾਂ ਦਾ ਸੰਖੇਪ ਜਿਹਾ ਭਾਵ ਇਹ ਹੈ ਕਿ ਪਹਿਲੇ ਸਲੋਕ ਵਿਚ ਕਬੀਰ ਸਾਹਿਬ ਜੀ ਨੇ ਇਕ ਉਦਾਹਰਨ ਦੇ ਕੇ ਉਹਨਾਂ ਲੋਕਾਂ ਨੂੰ ਸੁਚੇਤ ਕੀਤਾ ਹੈ ਜਿਨ੍ਹਾਂ ਦੇ ਪਾਸ ਜਾਣਕਾਰੀ ਤਾਂ ਹੈ, ਜਿਨ੍ਹਾਂ ਕੋਲ ਜੀਵਨ ਜੀਉਣ ਦੀ ਸੂਚਨਾ ਤਾਂ ਹੈ, ਪਰ ਉਹ ਸਭ ਕੁਝ ਜਾਣਨ ਦੇ ਬਾਵਜੂਦ ਵੀ ਉਸ ਅਨੁਸਾਰ ਆਪਣੀ ਜ਼ਿੰਦਗੀ ਨੂੰ ਢਾਲਦੇ ਨਹੀਂ ਤੇ ਉਹਨਾਂ ਬਾਰੇ ਕਬੀਰ ਸਾਹਿਬ ਨੇ ਪ੍ਰਮਾਣ ਦਿੱਤਾ ਹੈ ਕਿ ਮਨ ਸਭ ਕੁਝ ਜਾਣਦਾ ਵੀ ਪਿਆ ਹੈ ਕਿ ਇਹ ਕੰਮ ਕਰਨ ਦੇ ਨਾਲ ਮੇਰਾ ਨੁਕਸਾਨ ਹੋਵੇਗਾ। ਇਸ ਚੀਜ਼ ਦੀ ਵਰਤੋਂ ਦੇ ਨਾਲ ਮੇਰੀ ਜ਼ਿੰਦਗੀ ਤਬਾਹ ਹੋ ਸਕਦੀ ਹੈ। ਇੰਨਾ ਕੁਝ ਜਾਣਨ ਦੇ ਬਾਵਜੂਦ ਵੀ ਬੰਦਾ ਫਿਰ ਔਗੁਣ ਕਰਦਾ ਹੈ, ਫਿਰ ਗੁਨਾਹ ਕਰਦਾ ਹੈ ਤੇ ਕਬੀਰ ਸਾਹਿਬ ਨੇ ਫਿਰ ਇਥੇ ਇਕ ਉਦਾਹਰਨ ਦੇ ਦਿੱਤੀ। ਕਹਿਣ ਲੱਗੇ, ਜਿਹੜਾ ਬੰਦਾ ਜਾਣਕਾਰ ਹੋ ਕੇ ਔਗੁਣ ਕਰੇ ਉਸ ਬੰਦੇ ਦੀ ਅਵਸਥਾ ਤਾਂ ਇਸ ਤਰ੍ਹਾਂ ਹੈ ਜਿਵੇਂ ਮਾਨੋ ਇਕ ਆਦਮੀ ਆਪਣੇ ਹੱਥ ਵਿਚ ਦੀਵਾ ਜਗਾ ਕੇ ਹਨੇਰੇ ਵਿਚ ਤੁਰਨ ਲੱਗਾ ਹੈ ਤੇ ਦੀਵੇ ਨੇ ਉਸਨੂੰ ਹਨੇਰੇ ਵਿਚ ਚੱਲਣ ਦਾ ਮਾਰਗ ਦੱਸਿਆ ਹੈ ਤੇ ਕਬੀਰ ਸਾਹਿਬ ਕਹਿੰਦੇ ਹਨ ਕਿ ਜੇ ਹੱਥ ਵਿਚ ਦੀਵਾ ਫੜ ਕੇ ਵੀ ਬੰਦੇ ਨੇ ਖੂਹ ਵਿਚ ਛਾਲ ਮਾਰਨੀ ਹੈ ਤਾਂ ਫਿਰ ਇਹੋ ਜਿਹੇ ਬੰਦੇ ਨੇ ਦੀਵੇ ਨੂੰ ਹੱਥ ਵਿਚ ਫੜਿਆ ਹੀ ਕਿਉਂ ? ਕਹਿਣ ਤੋਂ ਮੁਰਾਦ ਕਿ ਦੀਵੇ ਨੇ ਤਾਂ ਆਉਣ ਵਾਲੇ ਲੋਕਾਂ ਨੂੰ ਰਸਤਾ ਦਿਖਾਉਣਾ ਸੀ, ਪਰ ਬਦਕਿਸਮਤੀ ਕਿ ਦੀਵਾ ਫੜਨ ਵਾਲਾ ਆਪਣੇ ਹੱਥ ਵਿਚ ਦੀਵਾ ਫੜ ਕੇ ਵੀ ਖੂਹ ਵਿਚ ਛਾਲ ਮਾਰਨ ਲੱਗ ਪਿਆ। ਇਸਦਾ

ਭਾਵ ਇਹ ਹੈ ਕਿ ਆਦਮੀ ਕੋਲ ਗਿਆਨ ਹੈ, ਪਰ ਗਿਆਨ ਹੋਣ ਤੋਂ ਬਾਅਦ ਵੀ ਇਹ ਔਗੁਣ ਕਰੀ ਜਾਏ ਤਾਂ ਇਸਤੋਂ ਵੱਡੀ ਬਦਕਿਸਮਤੀ ਕੀ ਹੋ ਸਕਦੀ ਹੈ।

ਦੂਜਾ ਸਲੋਕ ਆਪ ਜੀ ਨੇ ਸਰਵਨ ਕੀਤਾ ਹੈ। ਇਸ ਵਿਚ ਭਗਤ ਕਬੀਰ ਸਾਹਿਬ ਨੇ ਆਪਣੇ ਅੰਦਰ ਦੀ ਅਵਸਥਾ ਨੂੰ ਬਿਆਨ ਕਰਦਿਆਂ ਕਿਹਾ ਹੈ ਕਿ ਜਦੋਂ ਪ੍ਰਭੂ ਪ੍ਰਮੇਸ਼ਵਰ ਦੇ ਚਰਨਾਂ ਵਿਚ ਪ੍ਰੀਤ ਬਣ ਗਈ ਤੇ ਅਨਜਾਣ ਲੋਕ ਜਿਹੜੇ ਇਸ ਪ੍ਰੀਤ ਤੋਂ, ਇਸ ਪਿਆਰ ਤੋਂ ਜਾਣੂੰ ਨਹੀਂ, ਉਹ ਲੋਕ ਵਰਜਣ ਲੱਗ ਪੈਂਦੇ ਹਨ ਕਿ ਤੂੰ ਕਿਹੜੇ ਬੁਰੇ ਰਸਤੇ 'ਤੇ ਚੱਲ ਪਿਆ ਹੈਂ। ਸਾਰਾ ਸਾਰਾ ਦਿਨ ਤੂੰ ਨੇਤਰਾਂ ਵਿਚ ਜੱਲ ਲੈ ਕੇ ਰੋਈ ਜਾਂਦਾ ਹੈਂ। ਤੈਨੂੰ ਆਪਣੇ ਘਰ ਦੇ ਕੰਮ-ਧੰਦੇ ਦਾ ਪਤਾ ਨਹੀਂ। ਕਬੀਰ ਸਾਹਿਬ ਕਹਿੰਦੇ ਹਨ ਕਿ ਜਿਸ ਬੰਦੇ ਨੇ ਪ੍ਰੀਤ ਕੀਤੀ ਹੈ, ਕੇਵਲ ਉਹ ਹੀ ਅੰਦਰੋਂ ਜਾਣਦਾ ਹੈ, ਦੂਜੇ ਬੰਦੇ ਨੂੰ ਕੀ ਸਾਰ ਅੰਦਰ ਦੇ ਪ੍ਰੀਤ ਦੀ। ਕਹਿਣ ਲੱਗੇ ਕਿ ਜਿਹੜੇ ਹਕੀਕਤ ਵਿਚ ਅੰਦਰੋਂ ਪ੍ਰੇਮੀ ਹਨ, ਉਹਨਾਂ ਨੂੰ ਪਤਾ ਹੈ ਕਿ ਇਹ ਜਿੰਦ, ਇਹ ਸਰੀਰ ਮੇਰੇ ਮਾਲਕ ਦਾ ਦਿੱਤਾ ਹੈ। ਉਹ ਅਗਿਆਨੀ ਬੰਦਿਆਂ ਦੇ ਰੋਕਣ ਦੇ ਬਾਵਜੂਦ ਵੀ ਕਦੀ ਪ੍ਰਮੇਸ਼ਰ ਦੇ ਚਰਨਾਂ ਤੋਂ ਆਪਣੀ ਪ੍ਰੀਤ ਨਹੀਂ ਤੋੜਦੇ।

ਭਗਤ ਕਬੀਰ ਸਾਹਿਬ ਜੀ ਨੇ ਅੱਜ ਦੇ ਇਸ ਪਹਿਲੇ ਅੰਮ੍ਰਿਤ ਬਚਨ ਦੇ ਵਿਚ ਉਹਨਾਂ ਮਨੁੱਖਾਂ ਨੂੰ ਉਪਦੇਸ਼ ਦ੍ਰਿੜ੍ਹ ਕਰਾਇਆ ਹੈ ਜਿਨ੍ਹਾਂ ਦੇ ਦਿਮਾਗ਼ ਦੇ ਅੰਦਰ ਜ਼ਿੰਦਗੀ ਜੀਉਣ ਦੀਆਂ ਸੂਚਨਾਵਾਂ ਤਾਂ ਹਨ, ਜਿਨ੍ਹਾਂ ਪੜ੍ਹੇ ਲਿਖੇ ਲੋਕਾਂ ਨੂੰ ਇਹ ਤਾਂ ਸਮਝ ਹੈ ਕਿ ਅਜਿਹਾ ਕਰਮ ਕਰਨ ਦੇ ਨਾਲ ਸਜ਼ਾ ਮਿਲੇਗੀ ਅਤੇ ਇਸ ਕਰਮ ਕਰਨ ਦੇ ਨਾਲ ਅਸੀਂ ਪ੍ਰਮਾਤਮਾ ਦੀ ਹਜ਼ੂਰੀ ਵਿਚ ਪ੍ਰਵਾਣੇ ਜਾ ਸਕਦੇ ਹਾਂ, ਪਰ ਉਹ ਇਸ ਜ਼ਿੰਦਗੀ ਜੀਉਣ ਦੇ ਢੰਗ ਦੇ ਜਾਣਕਾਰ ਹੋਣ ਦੇ ਬਾਵਜੂਦ ਫਿਰ ਦਿਨ ਰਾਤ ਔਗੁਣ ਕਰੀ ਜਾਂਦੇ ਹਨ। ਵਿੱਦਿਆ ਉਹਨਾਂ ਦੇ ਕੋਲ ਹੈ, ਗਿਆਨ ਉਹਨਾਂ ਦੇ ਕੋਲ ਹੈ, ਪਰ ਉਸ ਗਿਆਨ ਦੀ ਵਰਤੋਂ ਆਪਣੀ ਜ਼ਿੰਦਗੀ ਜੀਉਣ ਲਈ ਉਹ ਨਹੀਂ ਕਰ ਰਹੇ। ਸਾਹਿਬ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਨੇ ਇਸ ਪ੍ਰਥਾਏ ਸਾਨੂੰ ਗੁਰਮਤਿ ਦਾ ਉਪਦੇਸ਼ ਦ੍ਰਿੜ੍ਹ ਕਰਾਇਆ ਹੈ ਕਿ ਗਿਆਨ ਇਕ ਚਾਨਣ ਦੀ ਤਰ੍ਹਾਂ ਹੈ।

ਕਬੀਰ ਸਾਹਿਬ ਨੇ ਅੱਜ ਗਿਆਨ ਨੂੰ ਇਕ ਬੱਲਦੇ ਹੋਏ ਦੀਪਕ ਨਾਲ ਤੁਲਨਾ ਦਿੱਤੀ ਹੈ। ਦੇਖੋ ਜੇਕਰ ਕੋਈ ਇਨਸਾਨ ਉਸ ਦੀਵੇ ਨੂੰ ਫੜ ਕੇ ਫਿਰ ਵੀ ਠੋਕਰਾਂ ਖਾਂਦਾ ਹੈ, ਫਿਰ ਵੀ ਉਹ ਖੱਡਿਆਂ ਵਿਚ ਡਿੱਗਦਾ ਪਿਆ ਹੈ ਤਾਂ ਉਹ ਅਸਲ ਵਿਚ ਦੀਵੇ ਦੀ ਨਿਰਾਦਰੀ ਕਰਦਾ ਹੈ, ਦੀਵੇ ਦੀ ਬੇਅਦਬੀ ਕਰਦਾ ਹੈ। ਉਸਨੂੰ ਪਤਾ ਨਹੀਂ ਕਿ ਦੀਵੇ ਨੇ ਤਾਂ ਆਉਣ ਵਾਲਿਆਂ ਨੂੰ ਵੀ ਚਾਨਣ ਦੇਣਾ ਹੈ, ਪਰ ਬਦਕਿਸਮਤੀ ਨੂੰ ਉਹ ਚਾਨਣ ਨੂੰ ਫੜ ਕੇ ਵੀ ਠੋਕਰਾਂ ਖਾਈ ਜਾਂਦਾ ਹੈ। ਇਕ ਮਨੁੱਖ ਕੋਲ ਸਮਝ ਹੈ, ਸੂਝ ਹੈ, ਪਰ ਸੂਝ ਹੋਣ ਦੇ ਬਾਵਜੂਦ ਵੀ ਉਹ ਵਿਕਾਰਾਂ ਦੀਆਂ ਠੋਕਰਾਂ ਖਾਂਦਾ ਹੈ। ਜੇ ਬੰਦਾ ਜਾਣਕਾਰ ਹੋ ਕੇ ਵੀ ਦਿਨ ਰਾਤ ਮਾੜੇ ਕਰਮ ਤੇ ਔਗੁਣ ਕਮਾਉਂਦਾ ਹੈ ਤਾਂ ਸੱਚ ਜਾਣੋਂ, ਉਸ ਬੰਦੇ ਨੂੰ ਉਸਦਾ ਦੁਨਿਆਵੀ ਗਿਆਨ,

ਉਸ ਬੰਦੇ ਦਾ ਮੁਖ ਦਾ ਗਿਆਨ, ਉਸ ਬੰਦੇ ਦੇ ਅੰਦਰ ਦੀ ਜਾਣਕਾਰੀ ਉਸਨੂੰ ਛੁਡਾ ਨਹੀਂ ਸਕੇਗੀ, ਜੇਕਰ ਇਨਸਾਨ ਨੇ ਆਪਣੇ ਕਰਮ ਉਸ ਅਨੁਸਾਰ ਨਹੀਂ ਢਾਲੇ।

ਬਾਬਾ ਨਾਨਕ ਕ੍ਰਿਪਾਲੂ ਜੀ ਨੇ ਦੇਖੋ ਗਿਆਨਵਾਨ ਲੋਕਾਂ ਨੂੰ ਉਪਦੇਸ਼ ਦਿੱਤਾ ਹੈ ਤੇ ਅਸੀਂ ਅੰਮ੍ਰਿਤ ਬਾਣੀ ਵਿਚ ਉਹਨਾਂ ਦੇ ਸ਼ਬਦ ਕਈ ਵਾਰੀ ਪੜ੍ਹਦੇ ਹਾਂ ਤੇ ਵਿਚਾਰਦੇ ਹਾਂ। ਧੰਨ ਗੁਰੂ ਨਾਨਕ ਸਾਹਿਬ ਪਾਂਧੇ ਨੂੰ ਮਿਲੇ। ਹਜ਼ੂਰ ਜੀ ਮੌਲਵੀ ਨੂੰ ਮਿਲਦੇ ਹਨ। ਮੇਰੇ ਪਿਆਰੇ ਸਤਿਗੁਰੂ ਜਦੋਂ ਜੋਗੀਆਂ ਨੂੰ ਮਿਲਦੇ ਹਨ ਜਾਂ ਕਿਤੇ ਕਾਜ਼ੀ ਨੂੰ ਮਿਲਦੇ ਹਨ ਤੇ ਬਾਰ ਬਾਰ ਇਕ ਗੱਲ ਕਹਿੰਦੇ ਹਨ ਕਿ ਜਿਸ ਗਿਆਨ ਨੂੰ ਤੂੰ ਲੋਕਾਂ ਨਾਲ ਜ਼ਬਾਨ ਨਾਲ ਸਾਂਝਿਆਂ ਕਰਦਾ ਹੈਂ, ਜਿਨ੍ਹਾਂ ਗ੍ਰੰਥਾਂ ਨੂੰ ਤੂੰ ਦਿਨ ਰਾਤ ਪੜ੍ਹਦਾ ਹੈਂ, ਉਹਨਾਂ ਗ੍ਰੰਥਾਂ ਦਾ ਤੇ ਉਸ ਕਹੇ ਹੋਏ ਗਿਆਨ ਨੂੰ ਆਪਣੀ ਜ਼ਿੰਦਗੀ ਵਿਚ ਵੀ ਢਾਲਣ ਦਾ ਯਤਨ ਕਰ। ਹਜ਼ੂਰ ਦਾ ਜਦੋਂ ਅਸੀਂ ਪਾਂਧੇ ਵਾਲਾ ਸ਼ਬਦ ਪੜ੍ਹਦੇ ਹਾਂ ਤਾਂ ਦੇਖੋ, ਕਿ ਉਸਦੇ ਕੋਲ ਗਿਆਨ ਦਾ ਦੀਵਾ ਨਹੀਂ, ਉਸਦੇ ਕੋਲ ਅੱਖਰੀ ਬੋਧ ਹੈ। ਉਸ ਪਾਂਧੇ ਕੋਲ ਅੰਦਰ ਦੀ ਸਮਝ ਹੈ, ਪਰ ਉਸ ਗਿਆਨ ਨੂੰ, ਉਨ੍ਹਾਂ ਅੱਖਰਾਂ ਨੂੰ ਪ੍ਰਮੇਸ਼ਰ ਵਾਲੇ ਪਾਸੇ ਲਿਜਾਣ ਦੀ ਬਜਾਏ ਕੇਵਲ ਉਹ ਦੁਨੀਆਂਦਾਰੀ ਵਿਚ ਖਚਤ ਹੋਇਆ ਪਿਆ ਹੈ। ਸਤਿਗੁਰੂ ਨੇ ਉਥੇ ਉਹਨਾਂ ਨੂੰ ਜੋ ਉਪਦੇਸ਼ ਦ੍ਰਿੜ੍ਹ ਕਰਾਏ, ਅਸੀਂ ਗੁਰੂ ਗ੍ਰੰਥ ਸਾਹਿਬ ਦੇ ਪੱਟੀ ਦੇ ਵਿਚ ਰਾਗ ਆਸਾ ਦੇ ਵਿਚ ਪੜ੍ਹਦੇ ਹਾਂ। ਸਤਿਗੁਰੂ ਨੇ ਅੰਮ੍ਰਿਤ ਬਾਣੀ ਵਿਚ ਉਹ ਬਚਨ ਕਹੇ ਹਨ। ਉਸ ਪੱਟੀ ਦੀ ਰਹਾਉ ਦੀ ਤੁੱਕ ਹੈ ਕਿ ਬੰਦਿਆ ! ਜਿੰਨਾ ਮਰਜ਼ੀ ਤੂੰ ਪੜ੍ਹਿਆ ਹੋਵੇਂ, ਸਿਆਣਾ ਹੋਵੇਂ, ਤੇਰੀ ਪੜ੍ਹਾਈ, ਤੇਰਾ ਗਿਆਨ ਮੁਬਾਰਕ ਤਾਂ ਹੈ ਜੇ ਉਸ ਗਿਆਨ ਨੂੰ ਤੂੰ ਆਪਣੀ ਜ਼ਿੰਦਗੀ ਵਿਚ ਢਾਲ ਲਿਆ ਹੈ। ਗੁਰੂ ਨਾਨਕ ਸਾਹਿਬ ਦੇ ਬਚਨ ਹਨ-

*ਮਨ ਕਾਹੇ ਭੂਲੇ ਮੂੜ ਮਨਾ॥*

ਕਹਿੰਦੇ ਹਨ, ਹੇ ਮੇਰੇ ਮਨ ! ਕਿਹੜੀ ਮੂਰਖਤਾਈ ਵਿਚ ਭੁੱਲਿਆ ਪਿਆ ਹੈਂ ? ਕਿਹੜੇ ਅੰਦਰ ਦੇ ਅਕਲ ਦੇ ਮਾਣ ਵਿਚ ਤੂੰ ਭੁੱਲਿਆ ਪਿਆ ਹੈਂ ?

*ਮਨ ਕਾਹੇ ਭੂਲੇ ਮੂੜ ਮਨਾ॥*
*ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥*

(ਅੰਗ ੪੩੨)

ਜਿਸ ਦਿਨ ਮੇਰੇ ਵੀਰ, ਤੂੰ ਪ੍ਰਮਾਤਮਾ ਦੀ ਦਰਗਾਹ ਵਿਚ ਲੇਖਾ ਦੇ ਕੇ ਨਿਕਲ ਗਿਆ, ਉਸ ਦਿਨ ਮੈਂ ਤੈਨੂੰ ਸਮਝਾਂਗਾ। ਹਕੀਕਤ ਵਿਚ ਤੂੰ ਪੜ੍ਹਿਆ ਹੈਂ ਅਤੇ ਤੇਰੇ ਕੋਲ ਪੜ੍ਹਾਈ ਤਾਂ ਬਹੁਤ ਹੈ ਪਰ ਅੰਦਰ ਦੀ ਕਮਾਈ ਨਹੀਂ। ਪੜ੍ਹਨ ਦੇ ਬਾਵਜੂਦ ਵੀ ਤੂੰ ਵਿਕਾਰਾਂ ਤੇ ਔਗੁਣਾਂ ਵਿਚ ਡੁੱਬਾ ਪਿਆ ਹੈਂ। ਫਿਰ ਤੇਰੀ ਹਾਲਤ ਤਾਂ ਇਸ ਤਰ੍ਹਾਂ ਹੈ ਜਿਵੇਂ ਹੱਥ ਵਿਚ ਦੀਵਾ ਲੈ ਕੇ ਵੀ ਤੂੰ ਖੂਹ ਵਿਚ ਛਾਲ ਮਾਰਦਾ ਹੋਵੇਂ। ਸਮਝ ਹੈ ਪਰ ਉਸ ਅਨੁਸਾਰ ਤੂੰ ਚੱਲ ਨਹੀਂ ਰਿਹਾ। ਸਾਹਿਬ ਨੇ ਪੱਟੀ ਵਿਚ ਬਚਨ ਕਹੇ-

*ਮਨ ਕਾਹੇ ਭੂਲੇ ਮੂੜ ਮਨਾ॥*
*ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥*

(ਅੰਗ ੪੩੨)

ਸਾਹਿਬ ਗੁਰੂ ਨਾਨਕ ਜੀ ਨੇ ਇਸੇ ਪ੍ਰਥਾਏ ਇਕ ਅੰਮ੍ਰਿਤ ਬਚਨ ਗੁਰੂ ਗ੍ਰੰਥ ਸਾਹਿਬ ਜੀ ਦੇ ਸ੍ਰੀ ਰਾਗ ਵਿਚ ਕੀਤਾ ਹੈ। ਉਹ ਬਚਨ ਹਨ-

*ਬਿਨੁ ਤੇਲ ਦੀਵਾ ਕਿਉ ਜਲੈ॥*

(ਅੰਗ ੨੫)

ਦੇਖੋ ਇਕ ਬਾਹਰ ਦਾ ਦੀਵਾ ਲੈ ਕੇ, ਅਸੀਂ ਬਾਹਰ ਦਾ ਗਿਆਨ ਲੈ ਕੇ ਭਟਕਦੇ ਪਏ ਹਾਂ। ਇਸ ਦੀਵੇ ਦੀ ਬਦੌਲਤ ਤੇਰੇ ਅੰਦਰ ਵੀ ਦੀਵਾ ਬਲ ਸਕਦਾ ਹੈ, ਪਰ ਜੇਕਰ ਤੈਨੂੰ ਉਹ ਦੀਵਾ ਬਾਲਣ ਦੀ ਜਾਚ ਆਉਂਦੀ ਹੋਵੇ। ਸਾਹਿਬ ਨੇ ਉਥੇ ਅੰਮ੍ਰਿਤ ਬਚਨ ਕਹੇ ਹਨ ਕਿ ਤੇਲ ਤੋਂ ਬਿਨਾਂ ਦੀਵਾ ਨਹੀਂ ਬੱਲਣਾ। ਤੇਲ ਤੋਂ ਬਿਨਾਂ ਦੀਵੇ ਨੇ ਚਾਨਣ ਨਹੀਂ ਦੇਣਾ। ਜੇ ਤੂੰ ਦੀਵੇ ਨੂੰ ਬਾਲਣਾ ਚਾਹੁੰਦਾ ਹੈਂ ਤਾਂ ਤੇਰੇ ਕੋਲ ਉਸ ਦੀਵੇ ਲਈ ਤੇਲ ਹੋਣਾ ਅਤਿ ਲਾਜ਼ਮੀ ਹੈ। ਹੁਣ ਉਥੇ ਜਗਿਆਸੂ ਪੁੱਛੇਗਾ ਮਹਾਰਾਜ! ਉਦਾਹਰਨ ਤੁਸੀਂ ਦੀਵੇ ਦੀ ਦਿੱਤੀ ਹੈ, ਪਰ ਇਹ ਕ੍ਰਿਪਾ ਕਰਕੇ ਸਾਨੂੰ ਬਖ਼ਸ਼ਿਸ਼ ਕਰਕੇ ਸਮਝਾਉ ਕਿ ਉਹ ਦੀਵਾ ਕਿਹੋ ਜਿਹਾ ਹੈ ? ਉਹ ਤੇਲ ਕਿਹੋ ਜਿਹਾ ਹੈ ਤੇ ਉਸ ਦੀਵੇ ਦੀ ਬੱਤੀ ਨੂੰ ਅਸੀਂ ਅੱਗ ਕਿਹੋ ਜਿਹੀ ਲਾਉਣੀ ਹੈ ? ਜਿਸ ਬੰਦੇ ਨੂੰ ਬਾਬੇ ਨਾਨਕ ਦਾ ਇਹ ਸ਼ਬਦ ਸਮਝ ਪੈ ਗਿਆ, ਮੇਰਾ ਖ਼ਿਆਲ ਨਹੀਂ ਕਿ ਉਹ ਬੰਦਾ ਕਿਤੇ ਭਟਕੇ। ਇਸ ਸ਼ਬਦ ਅਨੁਸਾਰ ਆਪਣੇ ਅੰਦਰ ਦੀਵਾ ਬਾਲ ਲਏ ਤਾਂ ਸੱਚ ਜਾਣੀ, ਇਸ ਦੁਨੀਆਂ ਵਿਚ ਠੋਕਰਾਂ ਦੀ ਗੱਲ ਕੀ, ਤੈਨੂੰ ਪ੍ਰਮਾਤਮਾ ਦੇ ਘਰ ਵਿਚ ਵੀ ਠੋਕਰ ਨਹੀਂ ਪੈਣੀ। ਉਹ ਦੀਵਾ ਕਿਵੇਂ ਬੱਲੇ ? ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਕਿਹਾ ਹੈ-

*ਬਿਨੁ ਤੇਲ ਦੀਵਾ ਕਿਉ ਜਲੈ॥ ੧॥ ਰਹਾਉ॥*

ਤੇਲ ਤੋਂ ਬਿਨਾਂ ਦੀਵੇ ਨਹੀਂ ਬੱਲਦੇ। ਇਸ ਤੋਂ ਅੱਗੇ ਜਿਹੜੀਆਂ ਸ਼ਬਦ ਦੀਆਂ ਤੁੱਕਾਂ ਹਨ, ਉਸਦੇ ਵਿਚ ਗੁਰੂ ਨਾਨਕ ਸਾਹਿਬ ਨੇ ਅੰਦਰ ਦਾ ਦੀਵਾ ਬਾਲਣ ਦੀ ਜੁਗਤ ਦੱਸੀ ਹੈ। ਪਹਿਲਾ ਬਚਨ ਕਿਹਾ-

*ਪੋਥੀ ਪੁਰਾਣ ਕਮਾਈਐ॥*

ਹੁਣ ਇਕੱਲਾ ਇਥੇ ਇਹ ਨਹੀਂ ਕਿਹਾ ਕਿ ਪੋਥੀਆਂ ਪੜ੍ਹੋ, ਪੁਰਾਣ ਪੜ੍ਹੋ, ਕੁਰਾਨ ਪੜ੍ਹੋ, ਗ੍ਰੰਥ ਪੜ੍ਹੋ। ਕਹਿਣ ਲੱਗੇ, ਪੜ੍ਹਨਾ ਬੜੀ ਚੰਗੀ ਗੱਲ ਹੈ। ਜੇਕਰ ਪੜ੍ਹ ਕੇ ਕੇਵਲ ਤੂੰ ਵਿਚਰਨਾ ਹੈ, ਜ਼ਿੰਦਗੀ ਨਹੀਂ ਕਮਾਉਂਦਾ ਤਾਂ ਫਿਰ ਹੱਥ ਵਿਚ ਦੀਵਾ ਤਾਂ ਫੜਿਆ ਹੈ ਤੇ ਖੂਹ ਵਿਚ ਛਾਲ ਮਾਰਦਾ ਹੈਂ। ਜੋ ਕੁਝ ਤੂੰ ਪੋਥੀ, ਪੁਰਾਣ, ਗ੍ਰੰਥ ਪੜ੍ਹਦਾ ਹੈਂ, ਉਸਨੂੰ ਆਪਣੀ ਜ਼ਿੰਦਗੀ ਵਿਚ ਕਮਾਉਣ ਦਾ ਯਤਨ ਕਰ। ਜੇ ਕਮਾ ਲਵੇਂ ਤਾਂ ਤੇਰੇ ਅੰਦਰ ਦੀਵਾ ਜ਼ਰੂਰ ਬਲੇਗਾ। ਪਹਿਲਾ ਬਚਨ-

*ਪੋਥੀ ਪੁਰਾਣ ਕਮਾਈਐ॥*

(ਅੰਗ ੨੫)

ਅੰਦਰ ਦੀ ਬਿਰਤੀ ਤਬਦੀਲ ਨਹੀਂ ਤੇ ਬਾਹਰੋਂ ਉੱਚੀ-ਉੱਚੀ ਗਿਆਨ ਦਾ ਢੰਡੋਰਾ ਦੇਣਾ ਅਜਿਹੇ ਗਿਆਨ ਨੂੰ ਮਾਲਕ ਦੇ ਘਰ ਵਿਚ ਪ੍ਰਵਾਨ ਨਹੀਂ ਕੀਤਾ ਗਿਆ। ਧੰਨ ਗੁਰੂ ਅਰਜਨ ਸਾਹਿਬ ਨੇ ਬਚਨ ਕਹੇ ਹਨ-

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ*

ਪਾਠ ਵੀ ਪੜ੍ਹੇ ਹਨ, ਵੇਦਾਂ ਦੀ ਵਿਚਾਰ ਵੀ ਕੀਤੀ ਹੈ, ਆਪਣੇ ਵੱਲੋਂ ਯਤਨ ਕੀਤਾ ਹੈ ਕਿ ਜੋਗੀਆਂ ਵਾਲੇ ਨਿਉਲੀ ਕਰਮ ਵੀ ਕੀਤੇ ਜਾਣ।

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥*

(ਅੰਗ ੬੪੧)

ਜੇ ਇੰਨਾ ਪੜ੍ਹਨ ਦੇ ਬਾਵਜੂਦ ਵੀ ਤੇਰੇ ਅੰਦਰੋਂ ਪੰਜਾਂ ਵਿਕਾਰਾਂ ਨੇ ਖਹਿੜਾ ਨਹੀਂ ਛੱਡਿਆ ਤਾਂ ਸਾਹਿਬ ਕਹਿੰਦੇ ਹਨ ਕਿ ਪੜ੍ਹਾਈ ਤਾਂ ਅੰਦਰ ਦੀ ਮੈਲ ਨੂੰ ਧੋਂਦੀ ਹੈ। ਜੇ ਪੜ੍ਹ ਕੇ ਵੀ ਹੰਕਾਰ ਦੀ ਪੰਡ ਚੁੱਕ ਲਈ ਤਾਂ ਸੱਜਣਾ, ਫਿਰ ਇਸ ਕੀਤੀ ਹੋਈ ਪੜ੍ਹਾਈ ਦਾ ਲਾਭ ਕੀ ਹੋਇਆ। ਆਦਮੀ ਨਸ਼ਾ ਪੀਣ ਲੱਗਦਾ ਹੈ, ਸ਼ਰਾਬ ਦੀ ਬੋਤਲ ਖ਼ਰੀਦਦਾ ਹੈ, ਪਰ ਸ਼ਰਾਬ ਬਣਾਉਣ ਵਾਲਿਆਂ ਨੇ ਉਸ ਬੰਦੇ ਨੂੰ ਬੋਤਲ ਦੇ ਉੱਤੇ ਲਿਖ ਕੇ ਇਕ ਗੱਲ ਸਮਝਾ ਦਿੱਤੀ ਹੈ ਕਿ ਇਹ ਸ਼ਰਾਬ ਸਰੀਰ ਲਈ ਹਾਨੀਕਾਰਕ ਹੈ। ਸੋਚਦਾ ਹਾਂ ਬੰਦਿਆ ! ਤੂੰ ਇੰਨੀ ਪੜ੍ਹਾਈ ਕਰਨ ਦੇ ਬਾਵਜੂਦ ਹਰ ਗੱਲ ਨੂੰ ਬੜੀ ਬਾਰੀਕੀ ਨਾਲ ਲੈਂਦਾ ਹੈਂ ਤੇ ਜਦੋਂ ਤੂੰ ਬੋਤਲ ਖ਼ਰੀਦ ਕੇ ਆਪਣੇ ਘਰ ਲਿਆਉਂਦਾ ਹੈਂ ਤਾਂ ਕੀ ਤੈਨੂੰ ਪਤਾ ਨਹੀਂ ਕਿ ਇਸ ਬੋਤਲ 'ਤੇ ਲਿਖਿਆ ਹੈ, ਸ਼ਰਾਬ ਜ਼ਿੰਦਗੀ ਦੀ ਤਬਾਹੀ ਵੀ ਕਰ ਸਕਦੀ ਹੈ। ਜੇ ਇਸਨੂੰ ਪੜ੍ਹਨ ਦੇ ਬਾਵਜੂਦ ਵੀ ਤੂੰ ਪੀ ਜਾਂਦਾ ਹੈਂ, ਫਿਰ ਤੇਰੀ ਅਵਸਥਾ ਤਾਂ ਉਹ ਹੈ ਕਿ ਹੱਥ ਵਿਚ ਦੀਵਾ ਵੀ ਫੜਿਆ ਹੈ ਤੇ ਖੂਹ ਵਿਚ ਛਾਲ ਮਾਰਨ ਵੀ ਤੁਰਿਆ ਹੈਂ।

ਕੋਈ ਤੰਬਾਕੂ ਦਾ ਸੇਵਨ ਕਰਦਾ ਹੈ। ਮੇਰੇ ਸਤਿਗੁਰੂ ਨੇ ਮੁੱਦਤ ਪਹਿਲਾਂ ਇਕ ਗੱਲ ਗੁਰਸਿੱਖਾਂ ਨੂੰ ਸਮਝਾ ਦਿੱਤੀ ਸੀ ਕਿ ਤੰਬਾਕੂ ਦਾ ਸੇਵਨ ਆਪਣੀ ਜ਼ਿੰਦਗੀ ਵਿਚ ਕਦੀ ਵੀ ਨਹੀਂ ਕਰਨਾ। ਸੇਵਨ ਦੀ ਗੱਲ ਤਾਂ ਛੱਡੋ, ਤੰਬਾਕੂ ਦੀ ਖੇਤੀ ਕਰਨ ਤੱਕ ਹਜ਼ੂਰ ਨੇ ਪਾਬੰਦੀ ਲਗਾ ਦਿੱਤੀ। ਜਦੋਂ ਅਸੀਂ ਇਤਿਹਾਸ ਦੇ ਪੰਨੇ ਪੜ੍ਹਦੇ ਹਾਂ, ਬਾਰਨਾ ਪਿੰਡ ਹੈ ਕੈਥਲ ਦੇ ਨੇੜੇ। ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਇਸ ਇਲਾਕੇ ਵਿਚ ਗਏ ਤੇ ਇਸ ਬਾਰਨੇ ਪਿੰਡ ਦਾ ਜ਼ਿਮੀਂਦਾਰ ਸਾਹਿਬ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ ਆਇਆ ਤੇ ਆ ਕੇ ਬੇਨਤੀ ਕੀਤੀ - ਦਾਤਾਰ ਜੀ ! ਜ਼ਮੀਨ ਮੇਰੀ ਬਹੁਤ ਹੈ। ਮੇਰੇ ਘਰ ਦੇ ਅੰਦਰ ਪਸ਼ੂ ਵੀ ਹਨ। ਕੰਮ ਕਰਨ ਵਾਲੇ ਅਸੀਂ ਬੜੇ ਹਾਂ, ਪਰ ਮੇਰੇ ਖੇਤਾਂ ਵਿਚ ਕਦੀ ਬਰਕਤ ਨਹੀਂ ਪਈ। ਗੁਰੂ ਤੇਗ਼

ਬਹਾਦਰ ਜੀ ਨੇ ਕਿਹਾ, ਖੇਤੀ ਵਿਚ ਕੀ ਕੀ ਬੀਜਦੇ ਹੋ ? ਉਹ ਗਿਣਤੀ ਕਰੀ ਗਿਆ ਕਿ ਅਸੀਂ ਝੋਨੇ ਦੀ ਫ਼ਸਲ ਲਾਉਣ ਦਾ ਵੀ ਯਤਨ ਕਰਦੇ ਹਾਂ। ਅਸੀਂ ਕਣਕ, ਛੋਲੇ, ਬਾਜਰਾ, ਮੱਕੀ ਸਭ ਕੁਝ ਸੁਣਾਈ ਗਿਆ। ਕਹਿਣ ਲੱਗਾ ਅਸੀਂ ਕੁਝ ਤੰਬਾਕੂ ਵੀ ਬੀਜਦੇ ਹਾਂ। ਮੇਰੇ ਸਤਿਗੁਰੂ ਕਹਿਣ ਲੱਗੇ, ਬਸ ਰੁੱਕ ਜਾ। ਬਸ ਇਕ ਕੰਮ ਕਰਨਾ ਛੱਡ ਦੇ। ਅੱਜ ਤੋਂ ਬਾਅਦ ਆਪਣੇ ਖੇਤਾਂ ਵਿਚ ਤੰਬਾਕੂ ਨਾ ਬੀਜੀਂ ਤੇ ਨਾ ਤੰਬਾਕੂ ਦੀ ਆਪਣੇ ਘਰ ਵਿਚ ਵਰਤੋਂ ਕਰੀਂ ਤੇ ਗੁਰੂ ਨਾਨਕ ਸਾਹਿਬ ਕ੍ਰਿਪਾ ਕਰਨਗੇ, ਇਹਨਾਂ ਖੇਤਾਂ ਵਿਚ ਵੀ ਤੇ ਤੇਰੇ ਘਰ ਵਿਚ ਵੀ ਲਹਿਰਾਂ-ਬਹਿਰਾਂ ਲੱਗ ਜਾਣਗੀਆਂ। ਉਸਨੇ ਕਿਹਾ ਮਹਾਰਾਜ ! ਮੈਨੂੰ ਪ੍ਰਵਾਨ ਹੈ। ਪਰ ਨਾਲ ਇਕ ਗੱਲ ਹੋਰ ਕਹਿ ਦਿੱਤੀ ਕਿ ਜਿੰਨੀ ਦੇਰ ਤੱਕ ਇਸ ਬਚਨ ਨੂੰ ਕਮਾ ਕੇ ਚੱਲੇਂਗਾ ਤਾਂ ਦੇਖੀਂ, ਤੇਰੀਆਂ ਕੱਚੀਆਂ ਵੀ ਪੱਕਿਆਂ ਦੇ ਭਾਅ ਵਾਲੀ ਗੱਲ ਹੋਵੇਗੀ। ਜਿੰਨੀ ਦੇਰ ਤੱਕ ਬਚਨ ਕਮਾਏਂਗਾ, ਤੇਰੇ ਘਰ ਦੇ ਅੰਦਰ ਕਿਸੇ ਚੀਜ਼ ਦੀ ਕਮੀ ਨਹੀਂ ਰਹੇਗੀ ਤੇ ਜਿਸ ਦਿਨ ਤੂੰ ਇਸ ਬਚਨ ਤੋਂ ਆਕੀ ਹੋ ਗਿਆ ਤਾਂ ਚੇਤੇ ਰੱਖੀਂ, ਪਰਤ ਕੇ ਫਿਰ ਦਲਿੱਦਰ ਤੇ ਕੰਗਾਲਤਾ ਆ ਸਕਦੀ ਹੈ। ਉਸ ਸੱਜਣ ਨੇ ਗੁਰੂ ਤੇਗ ਬਹਾਦਰ ਜੀ ਦੇ ਬਚਨ ਮੰਨੇ ਤੇ ਜਿਸ ਸਾਲ ਉਸਨੇ ਤੰਬਾਕੂ ਬੀਜਣਾ ਬੰਦ ਕਰ ਦਿੱਤਾ, ਉਸ ਦਿਨ ਤੋਂ ਬਾਅਦ ਖੇਤ ਵੀ ਉਹੀ ਸਨ, ਕੰਮ ਕਰਨ ਵਾਲੇ ਉਹੀ ਸਨ ਤੇ ਪਿੰਡ ਦਾ ਸਭ ਤੋਂ ਧਨਾਢ ਪੁਰਸ਼ ਉਹ ਬਣ ਗਿਆ।

ਅਸੀਂ ਕੇਵਲ ਧਾਰਮਿਕ ਦੁਨੀਆਂ ਵਿਚ ਹੀ ਨਹੀਂ, ਮੈਂ ਕਹਿੰਦਾ ਹਾਂ ਕਿ ਦੁਨਿਆਵੀ ਲੋਕਾਂ ਨੇ ਵੀ ਹੱਥ ਵਿਚ ਦੀਵੇ ਫੜੇ ਹੋਏ ਹਨ ਤੇ ਖੂਹ ਦੇ ਵਿਚ ਛਾਲ ਮਾਰਦੇ ਪਏ ਹਨ। ਜੇ ਅਸੀਂ ਧਾਰਮਿਕ ਬੰਦੇ ਨੂੰ ਪੜ੍ਹਦੇ ਹਾਂ ਕਿ ਉਸ ਬੰਦੇ ਨੇ ਕਾਮ ਉੱਤੇ ਤਾਂ ਇਕ ਘੰਟਾ ਬੋਲ ਦੇਣਾ ਹੈ, ਪਰ ਆਪਣੇ ਅੰਦਰ ਕਾਮ 'ਤੇ ਕਾਬੂ ਨਹੀਂ। ਬੰਦੇ ਨੇ ਕ੍ਰੋਧ ਉੱਤੇ ਤਾਂ ਦੋ ਘੰਟੇ ਲੈਕਚਰ ਦੇ ਦੇਣਾ ਹੈ, ਪਰ ਆਪਣੇ ਅੰਦਰ ਦਾ ਕ੍ਰੋਧ ਕਦੀ ਸ਼ਾਂਤ ਨਹੀਂ। ਆਦਮੀ ਨੇ ਲਾਲਚ ਉੱਤੇ ਤਾਂ ਬੇਅੰਤ ਪ੍ਰਮਾਣ ਦੇਣੇ ਹਨ, ਪਰ ਆਪਣੇ ਅੰਦਰ ਲਾਲਚ ਦਾ ਕੁੱਤਾ ਭੌਂਕਦਾ ਪਿਆ ਹੈ। ਦੁਨੀਆਂ ਨੂੰ ਕਹੀ ਜਾਣਾ ਨਿਮਰਤਾ ਹੀ ਜੀਵਨ ਹੈ ਤੇ ਆਪ ਅਹੰਕਾਰ ਦੀ ਟੀਸੀ ਤੋਂ ਥੱਲੇ ਨਹੀਂ ਉਤਰਨਾ। ਇਸਦਾ ਮਤਲਬ ਉਸ ਬੰਦੇ ਕੋਲ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਇਸਦੇ ਪ੍ਰਮਾਣਾਂ ਦਾ ਚਾਨਣ ਹੈ ਪਰ ਚਾਨਣ ਹੋਣ ਦੇ ਬਾਵਜੂਦ ਵੀ ਬੰਦਾ ਖੂਹ ਵਿਚ ਡਿੱਗਦਾ ਪਿਆ ਹੈ।

ਸਤਿਗੁਰੂ ਨੇ ਬਾਣੀ ਵਿਚ ਕਿਹਾ ਹੈ ਕਿ ਇਕ ਵਿਦਵਾਨ ਪੰਡਿਤ ਹੈ। ਆਪਣੀ ਜ਼ਬਾਨ ਤੋਂ ਉਹ ਟੀਕੇ ਸਹਿਤ ਅਰਥਾਂ ਸਮੇਤ ਗ੍ਰੰਥਾਂ ਦੇ ਵਿਚ ਜੋ ਗਿਆਨ ਬੰਦ ਹੈ, ਉਸ ਗਿਆਨ ਦੇ ਅਰਥ ਪਿਆ ਕਰਦਾ ਹੈ। ਇਉਂ ਕਹਿ ਲਉ ਕਿ ਸ਼ਬਦ ਦਾ ਅੱਖਰੀ ਅਰਥ ਵੀ ਕਰਦਾ ਹੈ ਤੇ ਉਸਦੇ ਭਾਵ ਵੀ ਲੋਕਾਂ ਨੂੰ ਦ੍ਰਿੜ੍ਹ ਕਰਾਉਂਦਾ ਹੈ। ਪਰ ਕਹਿੰਦੇ ਹਨ, ਦੁੱਖ ਇਸ ਚੀਜ਼ ਦਾ ਹੈ ਕਿ ਉਹ ਛੇ ਤਰ੍ਹਾਂ ਦੇ ਧਾਰਮਿਕ ਕਰਮ ਵੀ ਕਰਦਾ ਹੈ। ਹੱਥ ਉਸਨੇ ਮਾਲਾ ਵੀ ਫੜੀ ਹੈ, ਆਪਣਾ ਆਸਣ ਹਮੇਸ਼ਾ ਨਾਲ ਰੱਖਦਾ ਹੈ ਜਿਸ ਆਸਣ 'ਤੇ ਬੈਠ ਕੇ ਉਸਨੇ ਸਿਮਰਨ ਕਰਨਾ ਹੈ। ਉਸ ਤੋਂ ਇਲਾਵਾ ਉਹ ਯਤਨ ਕਰਦਾ ਹੈ ਕਿ ਮੈਂ ਆਪਣੇ ਧਰਮ ਦੇ ਪੂਰੇ ਕਰਮ

ਨਿਭਾਵਾਂ। ਇੰਨੇ ਕਰਮ ਕਰਨ ਤੋਂ ਬਾਅਦ, ਇੰਨੇ ਗ੍ਰੰਥਾਂ ਦੀ ਵਿਆਖਿਆ ਤੋਂ ਬਾਅਦ ਜੇ ਬੰਦੇ ਦੇ ਅੰਦਰ ਦਾ ਕ੍ਰੋਧ, ਜੇ ਬੰਦੇ ਦੇ ਅੰਦਰ ਦੀਆਂ ਬੁਰਿਆਈਆਂ ਨਹੀਂ ਮਰੀਆਂ ਤਾਂ ਗੁਰੂ ਦੇ ਸਿੱਖੋ ! ਸੱਚ ਜਾਣੋ, ਹੱਥ ਵਿਚ ਦੀਵਾ ਲੈ ਕੇ ਭਟਕ ਰਿਹਾ ਹੈ। ਉਸ ਬੰਦੇ ਨੂੰ ਅਜੇ ਰਾਹ ਨਹੀਂ ਲੱਭਿਆ। ਹਜ਼ੂਰ ਨੇ ਬਚਨ ਕਹੇ-

*ਮੁਖ ਤੇ ਪੜਤਾ ਟੀਕਾ ਸਹਿਤ॥*
*ਹਿਰਦੈ ਰਾਮੁ ਨਹੀ ਪੂਰਨ ਰਹਤ॥*
*ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ॥*
*ਅਪਨਾ ਕਹਿਆ ਆਪ ਨ ਕਮਾਵੈ॥*
*ਪੰਡਿਤ ਬੇਦੁ ਬੀਚਾਰਿ ਪੰਡਿਤ॥*
*ਮਨ ਕਾ ਕ੍ਰੋਧੁ ਨਿਵਾਰਿ ਪੰਡਿਤ॥ ੧॥ ਰਹਾਉ॥*
*ਆਗੈ ਰਾਖਿਓ ਸਾਲਗਿਰਾਮੁ॥*
*ਮਨੁ ਕੀਨੋ ਦਹਦਿਸ ਬਿਸ੍ਰਾਮੁ॥*
*ਤਿਲਕੁ ਚਰਾਵੈ ਪਾਈ ਪਾਇ॥*
*ਲੋਕ ਪਚਾਰਾ ਅੰਧੁ ਕਮਾਇ॥ ੨॥*
*ਖਟੁ ਕਰਮਾ ਅਰੁ ਆਸਣੁ ਧੋਤੀ॥*
*ਭਾਗਠਿ ਗ੍ਰਿਹਿ ਪੜੈ ਨਿਤ ਪੋਥੀ॥*
*ਮਾਲਾ ਫੇਰੈ ਮੰਗੈ ਬਿਭੂਤ॥*
*ਇਹ ਬਿਧਿ ਕੋਇ ਨ ਤਰਿਓ ਮੀਤ॥*

(ਅੰਗ ੮੮੭)

ਪਾਠ ਕਰਕੇ, ਛੇ ਤਰ੍ਹਾਂ ਦੇ ਕਰਮ ਕਰਕੇ, ਆਸਣ ਨੂੰ ਨਾਲ ਰੱਖ ਕੇ, ਦੋ ਧੋਤੀਆਂ ਰੱਖ ਕੇ ਜੇ ਤੂੰ ਇਹ ਕਰਮ ਕਰਦਾ ਪਿਆ ਹੈਂ ਅਤੇ ਅਮੀਰ ਦੇ ਘਰ ਜਾ ਕੇ ਪੋਥੀ ਪੜ੍ਹਦਾ ਪਿਆ ਹੈਂ। ਅੰਦਰ ਤੇਰੇ ਲਾਲਚ ਦਾ ਕੁੱਤਾ ਭੌਂਕਦਾ ਹੈ ਤੇ ਸੱਚ ਜਾਣ ਫਿਰ ਇਸ ਪੜ੍ਹਨ ਦਾ ਲਾਭ ਨਾ ਹੋਇਆ। ਮੇਰੇ ਮਿੱਤਰਾ ! ਇਸ ਤਰੀਕੇ ਨਾਲ ਕੋਈ ਤਰਿਆ ਨਹੀਂ। ਗੁਰੂ ਗ੍ਰੰਥ ਸਾਹਿਬ ਵਿਚ ਤੁੱਕ ਹੈ ਕਿ ਜੇ ਦੀਵੇ ਕੋਲੋਂ ਕੁਝ ਲਾਹਾ ਲੈਣਾ ਹੈ ਤਾਂ ਫਿਰ ਸੱਜਣਾ, ਤੂੰ ਇਹਨਾਂ ਗ੍ਰੰਥਾਂ ਦੀ ਕਮਾਈ ਸ਼ੁਰੂ ਕਰ। ਕਮਾਈ ਤੋਂ ਮੁਰਾਦ ਕੇਵਲ ਇਸਦਾ ਕੀਰਤਨ ਕਥਾ ਦੀ ਭੇਟਾ ਨਹੀਂ, ਕਮਾਈ ਤੋਂ ਮੁਰਾਦ ਆਪਣੀ ਜ਼ਿੰਦਗੀ ਵਿਚ ਇਸਨੂੰ ਢਾਲਣਾ ਸ਼ੁਰੂ ਕਰ ਦੇ।

ਕਈ ਵਾਰੀ ਅਸੀਂ ਕਮਾਈ ਤੋਂ ਬਿਨਾਂ ਗੱਲ ਬੜੀ ਉੱਚੀ ਕਰ ਜਾਂਦੇ ਹਾਂ ਤਾਂ ਸਮਾਂ ਬਣਦਾ ਹੈ। ਬੰਦਾ ਉੱਚੀ ਗੱਲ ਕਰਨ ਵਾਲਾ ਵੀ ਕਈ ਵਾਰੀ ਨੀਚ ਬਿਰਤੀ ਵਿਚ ਫੱਸ ਜਾਂਦਾ

ਹੈ। ਗੱਲ ਕਰਾਂਗੇ ਪ੍ਰਮਾਤਮਾ ਦੇ ਘਰ ਦੀ, ਗੱਲ ਕਰਾਂਗੇ ਸੱਚਖੰਡਿ ਦੀ ਤੇ ਸੱਚ ਜਾਣੋ;' ਢੋਈ ਬੰਦੇ ਨੂੰ ਨਰਕਾਂ ਵਿਚ ਨਹੀਂ ਮਿਲਦੀ ਹੁੰਦੀ, ਕਿਉਂਕਿ ਕਰਮ ਨਰਕਾਂ ਵਾਲੇ ਵੀ ਨਹੀਂ। ਕਰਮ ਨਰਕਾਂ ਤੋਂ ਵੀ ਨਖਿੱਧ ਹਨ ਤੇ ਗੱਲ ਅਸੀਂ ਸੱਚਖੰਡਿ ਦੀ ਕਰਾਂਗੇ।

ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਬੰਦਾ ਹੱਥ ਵਿਚ ਦੀਵਾ ਲੈ ਕੇ ਲੋਕਾਂ ਨੂੰ ਚਾਨਣ ਦਿੰਦਾ ਹੈ, ਪਰ ਬਦਕਿਸਮਤੀ ਹੈ ਕਿ ਆਪ ਪੈਰਾਂ ਨਾਲ ਠੋਕਰਾਂ ਖਾਈ ਜਾਂਦਾ ਹੈ। ਬਿਰਤੀ ਅੱਤ ਦੀ ਮਲੀਨ ਹੈ ਤੇ ਗੱਲਾਂ ਬੜੀਆਂ ਪਵਿੱਤਰ ਹਨ। ਸ਼ਬਦ ਬੜੇ ਉੱਚੇ ਹਨ ਤੇ ਜ਼ਿੰਦਗੀ ਬੜੀ ਨੀਵੀਂ ਹੈ। ਬੰਦੇ ਦੇ ਵੀਚਾਰ ਬੜੇ ਉੱਚੇ ਹਨ ਤੇ ਇਸਦਾ ਆਚਾਰ ਅੱਤ ਦਾ ਨੀਵਾਂ ਹੈ। ਆਦਮੀ ਦੀ ਲਿਖਤ ਬੜੀ ਕਮਾਲ ਦੀ ਹੈ, ਪਰ ਇਖ਼ਲਾਕ ਪਾਤਾਲ ਵਿਚ ਬਿਲਕੁਲ ਗਰਕਿਆ ਹੋਇਆ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਨੂੰ ਕਿਸੇ ਨੇ ਇਹ ਸਵਾਲ ਕੀਤਾ ਸੀ ਕਿ ਫਲਾਣਾ ਵਿਦਵਾਨ ਬੰਦਾ ਬਹੁਤ ਸਿਆਣਾ ਬੋਲਦਾ ਹੈ। ਉਸ ਬੰਦੇ ਦਾ ਕੀਰਤਨ ਬੜਾ ਸੋਹਣਾ ਹੈ। ਉਸ ਬੰਦੇ ਦੀ ਕਲਮ ਵਿਚ ਬੜੀ ਤਾਕਤ ਹੈ ਤੇ ਭਾਈ ਗੁਰਦਾਸ ਕਹਿ ਰਹੇ ਸਨ ਕਿ ਦੇਖੋ ਬੋਲਣ ਨਾਲ, ਗਾਉਣ ਨਾਲ, ਲਿਖਣ ਨਾਲ ਦੁਨੀਆਂ ਕੇਵਲ ਸਾਡੇ ਬਾਹਰਮੁਖੀ ਕਰਮਾਂ ਨੂੰ ਦੇਖਦੀ ਹੈ ਤੇ ਜੇ ਕਿਤੇ ਉਹਨਾਂ ਬੰਦਿਆਂ ਦੇ ਅੰਦਰ ਵੱਲ ਝਾਤੀ ਮਾਰ ਕੇ ਲੋਕ ਦੇਖਣ ਤਾਂ ਹੋ ਸਕਦਾ ਹੈ ਕਿ ਹੱਥ ਵਿਚ ਦੀਵਾ ਫੜਿਆ ਹੋਵੇ ਤੇ ਛਾਲ ਖੂਹ ਵਿਚ ਮਾਰਦੇ ਹੋਣ।

ਭਾਈ ਸਾਹਿਬ ਨੂੰ ਫਿਰ ਕਿਸੇ ਨੇ ਕਹਿ ਦਿੱਤਾ ਕਿ ਜੇ ਬੰਦਾ ਗੱਲ ਉੱਚੀ ਕਰਦਾ ਹੈ ਤਾਂ ਸਵਾਲ ਹੀ ਨਹੀਂ ਪੈਦਾ ਹੁੰਦਾ ਕਿ ਉਸਦਾ ਜੀਵਨ ਨੀਵਾਂ ਹੋਵੇ। ਉੱਚੀ ਗੱਲ ਕਰਨ ਵਾਲੇ ਦਾ ਜੀਵਨ ਉੱਚਾ ਹੋਵੇਗਾ। ਭਾਈ ਸਾਹਿਬ ਨੇ ਕਿਹਾ ਕੋਈ ਜ਼ਰੂਰੀ ਨਹੀਂ। ਦੇਖੋ ਸਾਹਿਬ ਨੇ ਕਈ ਉਦਾਹਰਨਾਂ ਬਾਣੀ ਵਿਚ ਦਿੱਤੀਆਂ ਹਨ। ਬੰਦਾ ਗੱਲ ਉੱਚੀ ਕਰਦਾ ਹੈ ਤੇ ਇਖ਼ਲਾਕ ਨੀਵਾਂ ਹੁੰਦਾ ਹੈ, ਪਰ ਚਾਹੀਦਾ ਇਹ ਹੈ ਕਿ ਖਾਣਾ ਤੇ ਪਹਿਨਣਾ ਸਾਦਾ ਹੋਵੇ ਤੇ ਬੰਦੇ ਦਾ ਕਿਰਦਾਰ ਬਹੁਤ ਉੱਚਾ ਹੋਵੇ।

ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਭੱਟ ਆਏ ਹਨ ਤੇ ਭੱਟਾਂ ਨੇ ਗੁਰੂ ਅਮਰਦਾਸ ਜੀ ਨੂੰ ਦੇਖ ਕੇ ਇਕ ਤਾਂ ਇਸ ਗੱਲ ਨੂੰ ਬਾਣੀ ਵਿਚ ਲਿਖ ਦਿੱਤਾ ਕਿ ਗੁਰੂ ਅਮਰਦਾਸ ਜੀ ਦੇ ਜੀਵਨ ਵਿਚੋਂ ਸਾਨੂੰ ਕੀ ਮਿਲਿਆ ਹੈ ਤੇ ਇਸ ਤੋਂ ਪਹਿਲਾਂ ਜਿਹੜੇ ਅਸੀਂ ਭਟਕਦੇ ਰਹੇ ਹਾਂ, ਸਾਨੂੰ ਰੱਬ ਦੀ ਗੱਲ ਕਰਨ ਵਾਲੇ ਲੋਕ ਬੜੇ ਮਿਲੇ ਹਨ, ਪਰ ਰੱਬ ਦੀ ਗੱਲ ਨੂੰ ਕਮਾਉਣ ਵਾਲੇ ਘੱਟ ਮਿਲੇ ਹਨ। ਕਹਿਣ ਲੱਗੇ ਕਿ ਗੱਲ ਕਰਨੀ ਤੇ ਗੱਲ ਕਮਾਉਣ ਵਿਚ ਅੰਤਰ ਹੈ। ਭੱਟਾਂ ਨੇ ਬਚਨ ਕਿਹਾ ਸੀ-

*ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥*

ਅਨੇਕਾਂ ਅਸੀਂ ਸੰਤ ਦੇਖੇ ਹਨ, ਅਨੇਕਾਂ ਅਸੀਂ ਸਾਧ ਦੇਖੇ ਹਨ, ਅਨੇਕਾਂ ਵਿਦਵਾਨ ਪੰਡਿਤ ਦੇਖੇ ਹਨ, ਜਿਹੜੇ ਆਪਣੀ ਜ਼ਬਾਨ ਤੋਂ ਅੱਤ ਦਾ ਮਿੱਠਾ ਬੋਲਦੇ ਹਨ।

*ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥*

*ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥*

*ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥*

ਹੁਣ ਕੁਝ ਕਹਿੰਦੇ ਹਨ ਤਾਂ ਬੜੇ ਸੋਹੜੇ ਲੱਗਦੇ ਹਨ। ਬਿਆਨ ਕਰਦੇ ਹਨ ਤਾਂ ਮਨ ਨੂੰ ਮੋਹ ਲੈਂਦੇ ਹਨ। ਸ਼ਬਦ ਬੋਲਦੇ ਹਨ ਤਾਂ ਬੰਦੇ ਦੇ ਅੰਦਰ ਨੂੰ ਧੂਹਣ ਦਾ ਯਤਨ ਕਰਦੇ ਹਨ, ਪਰ ਦੁੱਖ ਇਸ ਚੀਜ਼ ਦਾ ਹੈ ਕਿ ਮੁੱਖੋਂ ਮਿੱਠੇ ਜ਼ਰੂਰ ਹਨ ਪਰ ਮਿੱਠੇ ਹੋਣ ਦੇ ਬਾਵਜੂਦ ਵੀ ਅੰਦਰ ਦੇਖਦੇ ਹਾਂ ਤਾਂ ਜੋ ਜ਼ਬਾਨ ਤੋਂ ਕਹਿੰਦੇ ਹਨ, ਰਹਿਤ ਵਿਚ ਉਹ ਇਕ ਕਿਣਕਾ ਮਾਤਰ ਵੀ ਨਹੀਂ। ਸਾਹਿਬ ਕਹਿਣ ਲੱਗੇ-

*ਰਹਤ ਕੋ ਖੁਸੀ ਨਾ ਆਯਉ॥*

*ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ॥*

*ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥*

(ਅੰਗ ੧੩੯੫)

ਮੈਨੂੰ ਪੂਰੇ ਗੁਰੂ ਦੇ ਚਰਨਾਂ ਵਿਚ ਜੋੜ ਦਿੱਤਾ। ਜਿਵੇਂ ਤੂੰ ਰੱਖੇਂਗਾ ਮੈਨੂੰ ਉਸੇ ਤਰ੍ਹਾਂ ਪ੍ਰਵਾਨ ਹੈ, ਕਿਉਂਕਿ ਜੇ ਤੁਸੀਂ ਦੁਨੀਆਂ ਨੂੰ ਚਾਨਣ ਦੀ ਗੱਲ ਕਰਦੇ ਹੋ ਤਾਂ ਗੁਰੂ ਅਮਰਦਾਸ ! ਤੁਹਾਡੇ ਅੰਦਰ ਚਾਨਣ ਹੈ। ਜੇ ਸੰਸਾਰ ਨੂੰ ਸੰਤੋਖ ਦੀ ਗੱਲ ਦੱਸਦੇ ਹੋ ਤਾਂ ਤੁਹਾਡੇ ਅੰਦਰ ਪੂਰਨ ਤੌਰ 'ਤੇ ਸੰਤੋਖ ਹੈ। ਜੇ ਦੁਨੀਆਂ ਨੂੰ ਕਹਿੰਦੇ ਹੋ ਕਿ ਦੇਖਕੇ ਅਣਡਿੱਠ ਕਰ ਦੇ ਤਾਂ ਤੁਸੀਂ ਦੇਖ ਕੇ ਅਣਡਿੱਠ ਕਰਦੇ ਹੋ। ਜੇ ਸੰਸਾਰ ਨੂੰ ਕਹਿੰਦੇ ਹੋ ਕਿ ਸਭ ਦੇ ਚਰਨਾਂ ਦੀ ਖ਼ਾਕ ਬਣ ਜਾ ਤੇ ਆਪ ਤੁਸੀਂ ਸਭ ਦੇ ਚਰਨਾਂ ਦੀ ਧੂੜ ਬਣੇ ਹੋ। ਜੇ ਭਗਤਾਂ ਦੀ ਚਾਲ ਨਿਰਾਲੀ ਦੱਸਦੇ ਹੋ ਤਾਂ ਤੁਸੀਂ ਆਪਣੀ ਜ਼ਿੰਦਗੀ ਦੀ ਚਾਲ ਨੂੰ ਵਾਕਿਆ ਹੀ ਭਗਤਾਂ ਵਾਲੀ ਬਣਾਇਆ ਹੈ। ਸਾਹਿਬ ਧੰਨ ਗੁਰੂ ਅਮਰਦਾਸ ਜੀ ਦੇ ਦਰਸ਼ਨ ਕੀਤੇ। ਕਹਿੰਦੇ ਹਨ, ਅਨੇਕਾਂ ਪੰਡਿਤ ਵਿਦਵਾਨ ਮਿਲੇ, ਉਹਨਾਂ ਦੇ ਹੱਥ ਵਿਚ ਦੀਵੇ ਸਨ, ਪਰ ਪੈਰ ਉਹਨਾਂ ਦੇ ਹਨੇਰੇ ਵਿਚ ਸਨ। ਉਹਨਾਂ ਦੀ ਜ਼ਬਾਨ 'ਤੇ ਗਿਆਨ ਸੀ ਪਰ ਅੰਦਰ ਅੱਤ ਦਾ ਹਨੇਰੇ ਵਿਚ ਡੁੱਬਾ ਪਿਆ ਸੀ। ਸਾਹਿਬ ਕ੍ਰਿਪਾਲੂ ਜੀ ਨੂੰ ਮਿਲ ਕੇ ਦੋ ਚੀਜ਼ਾਂ ਉਹਨਾਂ ਨੂੰ ਮਿਲੀਆਂ। ਇਕ ਤਾਂ ਜ਼ਬਾਨ ਦਾ ਮਿੱਠਾ ਗਿਆਨ ਮਿਲਿਆ ਤੇ ਦੂਜਾ ਉਹਨਾਂ ਨੂੰ ਅੰਦਰ ਦਾ ਜੀਵਨ ਵੀ ਪ੍ਰਤੀਤ ਹੋਇਆ। ਅਸੀਂ ਕਹਿੰਦੇ ਹਾਂ ਕਿ ਆਦਮੀ ਦੇ ਖ਼ਿਆਲ ਬੜੇ ਉੱਚੇ ਹਨ, ਪਰ ਭਾਈ ਸਾਹਿਬ ਕਹਿੰਦੇ ਹਨ ਕਿ ਉੱਚੇ ਖ਼ਿਆਲਾਂ ਦਾ ਭਾਵ ਇਹ ਨਹੀਂ ਕਿ ਇਸ ਆਦਮੀ ਦਾ ਜੀਵਨ ਵੀ ਬਹੁਤ ਉੱਚਾ ਹੈ। ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਪ੍ਰਮਾਣ ਦਿੱਤੇ ਹਨ ਇਸ ਗੱਲ ਨੂੰ ਸਮਝਾਉਣ ਲਈ ਕਿ ਐ ਇਨਸਾਨ ! ਜੇ ਤੂੰ ਹੱਥ ਵਿਚ ਦੀਵਾ ਫੜਿਆ ਹੈ ਤਾਂ ਆਪ ਵੀ ਚਾਨਣ ਵਿਚ ਚੱਲ ਤੇ ਰੱਬ ਮੇਹਰ ਕਰੇ ਤੇਰੇ ਪਿਛੇ ਚੱਲਣ ਵਾਲੇ ਲੋਕਾਂ ਨੂੰ ਵੀ ਚਾਨਣ ਮਿਲ ਜਾਏ, ਉਹ ਵੀ ਅੰਧਕਾਰ ਤੋਂ ਬੱਚ ਜਾਣ।

ਭਾਈ ਸਾਹਿਬ ਨੇ ਪਹਿਲੀ ਉਦਾਹਰਨ ਦਿੱਤੀ ਕਿ ਲੋਕ ਮਾਲਾ ਦੇ ਮਣਕੇ ਫੜ ਕੇ ਪ੍ਰਭੂ

ਦਾ ਚਿੰਤਨ ਕਰਦੇ ਹਨ। ਇਕ ਇਕ ਮਣਕੇ 'ਤੇ ਕੋਈ ਰਾਮ ਕਹਿੰਦਾ ਪਿਆ ਹੈ, ਕੋਈ ਵਾਹਿਗੁਰੂ ਕਹਿ ਰਿਹਾ ਹੈ, ਕੋਈ ਆਪਣੇ ਇਸ਼ਟ ਦੇ ਨਾਮ ਨੂੰ ਭਾਵਨਾ ਦੇ ਨਾਲ ਯਤਨ ਕਰਦਾ ਹੈ ਕਿ ਮਾਲਾ ਦੇ ਇਕ ਇਕ ਮਣਕੇ 'ਤੇ ਪ੍ਰਮਾਤਮਾ ਦਾ ਨਾਮ ਲਿਆ ਜਾਏ। ਭਾਈ ਸਾਹਿਬ ਕਹਿੰਦੇ ਹਨ ਕਿ ਮਾਲਾ ਦਾ ਜੋ ਸਭ ਤੋਂ ਪਹਿਲਾ ਮਣਕਾ ਬਣਿਆ ਹੈ, ਉਸਨੂੰ ਸਭ ਤੋਂ ਵੱਡਾ ਆਕਾਰ ਮਿਲਿਆ ਹੈ ਤੇ ਉਸ ਮਣਕੇ ਦਾ ਨਾਮ ਹੈ ਮੇਰੂ ਮਣਕਾ। ਜਦੋਂ ਮਾਲਾ ਬਣਾਈ ਜਾਂਦੀ ਹੈ ਉਸ ਮੇਰੂ ਮਣਕੇ ਨੂੰ ਸਭ ਤੋਂ ਪਹਿਲਾਂ ਬਣਾਇਆ, ਉਹ ਸਿਖਰ ਸੀ। ਬਾਕੀ ਜਿਹੜੇ ਮਣਕੇ ਹਨ ਉਹ ਮੇਰੂ ਮਣਕੇ ਤੋਂ ਛੋਟੇ ਬਣਾਏ ਗਏ। ਭਾਈ ਸਾਹਿਬ ਕਹਿੰਦੇ ਹਨ ਕਿ ਮਾਲਾ ਫੜ ਕੇ ਪ੍ਰਭੂ ਦਾ ਚਿੰਤਨ ਕਰਨ ਵਾਲਾ ਭਗਤ ਆਇਆ, ਉਸਨੇ ਇਕ ਇਕ ਮਣਕੇ 'ਤੇ ਪ੍ਰਭੂ ਨੂੰ ਯਾਦ ਕੀਤਾ। ਭਾਵੇਂ ਗੁਰਮਤਿ ਵਿਚ ਇਸ ਮਾਲਾ ਦੇ ਨਾਲ-ਨਾਲ ਆਪਣੀ ਰਸਨਾ ਨੂੰ ਮਾਲਾ ਬਣਾਉਣ ਦਾ ਜ਼ਿਕਰ ਕੀਤਾ ਹੈ। ਸਤਿਗੁਰੂ ਨੇ ਆਪਣੇ ਸੁਆਸਾਂ ਨੂੰ ਮਾਲਾ ਬਣਾਉਣ ਲਈ ਕਿਹਾ ਹੈ। ਜੇ ਕੋਈ ਸੱਜਣ ਬਾਹਰੋਂ ਹੱਥ ਵਿਚ ਮਾਲਾ ਫੜ ਕੇ ਇਕ ਇਕ ਮਣਕੇ 'ਤੇ ਵਾਹਿਗੁਰੂ ਵਾਹਿਗੁਰੂ ਕਹਿੰਦਾ ਹੈ, ਸਾਰੀ ਮਾਲਾ ਦੇ ਮਣਕਿਆਂ 'ਤੇ ਉਹ ਵਾਹਿਗੁਰੂ ਕਹੀ ਜਾਏਗਾ, ਪਰ ਜਦੋਂ ਉਹ ਮੇਰੂ ਮਣਕੇ 'ਤੇ ਆਉਂਦਾ ਹੈ ਤਾਂ ਉਦੋਂ ਮੇਰੂ ਮਣਕੇ ਨੂੰ ਕਦੀ ਗਿਣਤੀ ਵਿਚ ਨਹੀਂ ਲਿਆਉਂਦਾ।

ਸਿਆਣਿਆਂ ਦਾ ਇਹ ਖ਼ਿਆਲ ਹੈ ਕਿ ਜਦੋਂ ਕਈ ਸੱਜਣ ਮਾਲਾ ਰਾਹੀਂ ਪ੍ਰਭੂ ਦਾ ਨਾਮ ਜੱਪਦੇ ਹਨ, ਉਦੋਂ ਉਹ ਮੇਰੂ ਮਣਕੇ ਦੇ ਚਾਹੇ ਸੱਜੇ ਚਾਹੇ ਖੱਬੇ, ਉਸਤੋਂ ਜੱਪਣਾ ਸ਼ੁਰੂ ਕਰਦੇ ਹਨ ਤੇ 108 ਮਣਕੇ ਜੱਪਣ ਤੋਂ ਬਾਅਦ ਜਦੋਂ ਉਹ ਮੇਰੂ ਮਣਕੇ ਕੋਲ ਫਿਰ ਆਉਂਦੇ ਹਨ ਤਾਂ ਪਰਤ ਕੇ ਮੇਰੂ ਮਣਕੇ ਨੂੰ ਟੱਪ ਕੇ ਨਹੀਂ ਨਿਕਲਦੇ, ਉਹ ਪਿਛਲੇ ਪਾਸੇ ਫਿਰ ਹੋ ਕੇ ਮਾਲਾ ਦੇ ਦੂਜਿਆਂ ਮਣਕਿਆਂ ਵੱਲ ਪਿਛਾਂਹ ਫਿਰ ਤੁਰ ਪੈਣਗੇ। 108 ਮਣਕੇ ਗਿਣਤੀ ਵਿਚ ਸਾਰੇ ਆਉਣਗੇ ਪਰ ਬਦਕਿਸਮਤੀ ਇਹ ਕਿ ਜਿਹੜਾ ਮਣਕਾ ਸਭ ਤੋਂ ਵੱਡਾ ਤੇ ਸਭ ਤੋਂ ਉੱਚਾ ਹੈ, ਕਦੀ ਉਹ ਗਿਣਤੀ ਵਿਚ ਨਹੀਂ ਆਉਂਦਾ। ਕਦੀ ਵੀ ਬੰਦੇ ਨੇ ਉਸਨੂੰ ਹੱਥ ਵਿਚ ਫੜ ਕੇ ਇਥੋਂ ਨਹੀਂ ਸ਼ੁਰੂ ਕੀਤਾ ਵਾਹਿਗੁਰੂ। ਵਾਹਿਗੁਰੂ ਹਮੇਸ਼ਾ ਉਥੋਂ ਸ਼ੁਰੂ ਕਰਦਾ ਹੈ ਜਿਹੜਾ ਮੇਰੂ ਮਣਕੇ ਤੋਂ ਅੱਗੇ ਛੋਟਾ ਮਣਕਾ ਹੈ। ਭਾਈ ਸਾਹਿਬ ਨੇ ਕਿਹਾ, ਦੇਖ ਤੈਨੂੰ ਉਦਾਹਰਨ ਦਿੰਦਾ ਹਾਂ। ਉੱਚਾ ਹੋਣਾ, ਉੱਚੇ ਖ਼ਿਆਲ ਰੱਖਣੇ, ਸਭ ਤੋਂ ਅੱਗੇ ਥਾਂ ਲੈ ਲੈਣੀ ਇਸਦਾ ਭਾਵ ਇਹ ਨਹੀਂ ਕਿ ਰੱਬ ਦੇ ਘਰ ਵਿਚ ਵੀ ਸਭ ਤੋਂ ਪਹਿਲਾਂ ਥਾਂ ਮਿਲ ਜਾਏਗੀ। ਭਾਈ ਸਾਹਿਬ ਕਹਿੰਦੇ ਹਨ ਕਿ 108 ਮਣਕੇ ਹਨ। ਉਹ ਇਕ ਇਕ ਮਣਕਾ ਤਾਂ ਬੰਦਾ ਗਿਣਤੀ ਵਿਚ ਲਿਆਏਗਾ, ਪਰ ਜਿਹੜਾ ਮੇਰੂ ਮਣਕਾ ਸਭ ਤੋਂ ਉੱਚਾ ਹੈ, ਉਹ ਕਦੀ ਵੀ ਗਿਣਤੀ ਵਿਚ ਨਹੀਂ ਆਉਂਦਾ। ਦੇਖੀਂ ਬੰਦਿਆ, ਕਿਤੇ ਤੂੰ ਮੇਰੂ ਮਣਕੇ ਦੀ ਤਰ੍ਹਾਂ ਸਭ ਤੋਂ ਉੱਚਾ ਨਾ ਬਣਿਆ ਰਹੀਂ। ਇਥੇ ਦੇਖੋ ਇਹ ਨਹੀਂ ਕਿ ਇਸ ਮਣਕੇ ਨੂੰ ਅਸੀਂ ਮਾਲਾ ਤੋਂ ਵੱਖ ਕਰਦੇ ਹਾਂ, ਹਾਲਾਂਕਿ ਕਿ ਮੇਰੂ ਮਣਕਾ ਵੀ ਉਹਨਾਂ ਦੇ ਦਰਮਿਆਨ ਹੈ, ਜਿਨ੍ਹਾਂ ਮਣਕਿਆਂ 'ਤੇ ਪ੍ਰਮਾਤਮਾ ਦਾ ਨਾਮ ਚਿਤਵਿਆ ਜਾਣਾ ਹੈ, ਪਰ ਬਦਕਿਸਮਤੀ ਕਿ 108 ਮਣਕਿਆਂ ਦੇ ਵਿਚ ਰਹਿਣ ਦੇ

ਬਾਵਜੂਦ ਵੀ ਉਸ ਦੀ ਗਿਣਤੀ ਕੋਈ ਨਹੀਂ।

ਸੱਚ ਜਾਣੋ, ਜੇ ਬੰਦਾ ਧਰਮ ਦੀ ਦੁਨੀਆਂ ਵਿਚ ਵਿਚਰਦਾ ਹੋਵੇ, ਰਹਿੰਦਾ ਵੀ ਧਰਮੀ ਬੰਦਿਆਂ ਦੇ ਇਕੱਠ ਵਿਚ ਹੋਵੇ ਤੇ ਸਭ ਤੋਂ ਉੱਚੇ ਖ਼ਿਆਲ ਵੀ ਪੇਸ਼ ਕਰੇ, ਸਭ ਤੋਂ ਅੱਗੇ ਵੱਧ ਕੇ ਲੋਕ ਉਸਨੂੰ ਸਨਮਾਨ ਵੀ ਦੇਣ ਤਾਂ ਪਿਆਰਿਆ ! ਦੇਖੀਂ, ਇਸਦਾ ਮਤਲਬ ਇਹ ਨਹੀਂ ਕਿ ਤੇਰੇ ਖ਼ਿਆਲ, ਤੇਰੀ ਉੱਚਮਤਾ ਸਾਰੀਆਂ ਥਾਵਾਂ 'ਤੇ ਤੂੰ ਪ੍ਰਵਾਨ ਹੋ ਜਾਏਂਗਾ ਤੇ ਰੱਬ ਦੇ ਘਰ ਵੀ ਪ੍ਰਵਾਨ ਹੋ ਜਾਏਂਗਾ, ਜੇਕਰ ਤੇਰੇ ਅੰਦਰ ਦੀ ਹਉਮੈ ਨਹੀਂ ਮਰੀ। ਮੇਰੂ ਮਣਕਾ ਸਭ ਤੋਂ ਉੱਚਾ ਮੰਨਿਆ ਹੈ, ਪਰ ਉਸ ਨੇ ਗਿਣਤੀ ਵਿਚ ਕਦੀ ਨਹੀਂ ਆਉਣਾ। ਗਿਣਤੀ ਵਿਚ ਤਾਂ ਉਹੀ ਆਉਣਗੇ ਜਿਹੜੇ ਮੇਰੂ ਤੋਂ ਛੋਟੇ ਹਨ। ਕਈ ਵਾਰੀ ਉੱਚੇ ਖ਼ਿਆਲ ਰੱਖਣ ਵਾਲੇ ਦੀ ਜ਼ਿੰਦਗੀ ਨੀਵੀਂ ਹੋਵੇ ਤਾਂ ਗੁਰਮੁਖੋ ! ਉਹ ਗਿਣਤੀ ਵਿਚ ਨਹੀਂ ਆਉਂਦਾ।

ਭਾਈ ਸਾਹਿਬ ਨੇ ਦੂਜਾ ਪ੍ਰਮਾਣ ਦਿੱਤਾ ਕਿ ਬਾਕੀ ਰੁੱਖ ਅਸੀਂ ਦੇਖਦੇ ਹਾਂ ਕਿ ਸਿੰਬਲ ਦੇ ਰੁੱਖ ਤੋਂ ਕਾਫ਼ੀ ਛੋਟੇ ਹਨ। ਬਾਵਨ ਚੰਦਨ ਜਿਹੜਾ ਹੈ ਇਸਨੂੰ 52 ਉਂਗਲਾਂ ਤੱਕ ਮੰਨਿਆ ਜਾਂਦਾ ਹੈ ਅਤੇ ਇਸ ਚੰਦਨ ਦੀ ਮਹਿਕ ਦੇਖੋ ਕਿੰਨੀ ਹੈ। ਇਸ ਚੰਦਨ ਦੀ ਸੁਗੰਧੀ ਅਰਿੰਡ ਦੇ ਰੁੱਖ ਨੂੰ ਵੀ ਆਪਣੀ ਮਹਿਕ ਨਾਲ ਭਰਪੂਰ ਕਰਦੀ ਹੈ। ਸਿੰਬਲ ਦੇ ਰੁੱਖ ਦੇ ਸਾਹਮਣੇ ਅਮਰੂਦ ਦੇ ਪੇੜ ਨੂੰ ਦੇਖੋ, ਇਸਦਾ ਕਿੰਨਾ-ਕੁ ਆਕਾਰ ਹੈ। ਇਕ ਛੋਟੇ ਜਿਹੇ ਅਸੀਂ ਅੰਬ ਦੇ ਰੁੱਖ ਨੂੰ ਦੇਖੀਏ, ਉਸਦਾ ਸਿੰਬਲ ਦੇ ਰੁੱਖ ਦੇ ਸਾਹਮਣੇ ਕੀ ਆਕਾਰ ਹੈ। ਪਰ ਜੇ ਸਿੰਬਲ ਇਹੀ ਮਾਣ ਕਰੀ ਜਾਏ ਕਿ ਮੈਂ ਬਾਗ਼ ਵਿਚ ਸਭ ਤੋਂ ਉੱਚਾ ਹਾਂ, ਮੇਰੇ ਤੋਂ ਉੱਚਾ ਕੋਈ ਨਹੀਂ ਤਾਂ ਭਾਈ ਸਾਹਿਬ ਕਹਿੰਦੇ ਹਨ ਕਿ ਬਾਵਨ ਚੰਦਨ ਪੂਜਾ ਵਿਚ ਲਿਆ ਜਾਏਗਾ। ਦੇਖ ਫਲ ਜਿਹੜੇ ਹਨ, ਉਸ ਨੂੰ ਮੰਦਿਰ ਵਿਚ ਲੋਕ ਲੈ ਕੇ ਜਾਣਗੇ, ਫਲਾਂ ਨੂੰ ਆਪਣੇ ਘਰ ਵਿਚ ਅਦਬ ਨਾਲ ਸਾਂਭ ਕੇ ਰੱਖਣਗੇ। ਸਿੰਬਲ ਰੁੱਖ ਭਾਵੇਂ ਤੂੰ ਬਾਗ਼ ਵਿਚ ਸਭ ਤੋਂ ਉੱਚਾ ਹੈਂ, ਪਰ ਜਿਸ ਦਿਨ ਪ੍ਰਵਾਨ ਚੜ੍ਹਨ ਦੀ ਗੱਲ ਆਵੇਗੀ ਤਾਂ ਤੇਰੇ ਤੋਂ ਕਈ ਗੁਣਾ ਛੋਟੇ ਰੁੱਖ ਪ੍ਰਵਾਨ ਹੋ ਜਾਣਗੇ ਪਰ ਤੂੰ ਕਿਸੇ ਗਿਣਤੀ ਵਿਚ ਨਹੀਂ ਆਉਣਾ। ਇਸ ਉੱਚੇਪਣ ਦਾ ਮਾਣ ਨਾ ਕਰੀਂ। ਬੰਦੇ ਕੋਲ ਸਮਝ ਹੈ ਪਰ ਉਸ ਸਮਝ ਦੀ ਵਰਤੋਂ ਨਾ ਕਰੇ ਅਤੇ ਇਹ ਮਾਣ ਕਰੀ ਜਾਏ ਕਿ ਮੈਂ ਬੜਾ ਸਿਆਣਾ ਹਾਂ। ਮਾਲਾ ਦਾ ਮੇਰੂ ਮਣਕਾ ਉੱਚਾ ਜ਼ਰੂਰ ਹੈ ਪਰ ਗਿਣਤੀ ਵਿਚ ਕਦੀ ਨਹੀਂ ਆਉਂਦਾ। ਦੇਖ ਸਿੰਬਲ ਦੇ ਰੁੱਖ ਦੀ ਤਰ੍ਹਾਂ ਉੱਚਾ ਨਾ ਬਣਿਆ ਰਹੀਂ। ਕਈ ਵਾਰੀ ਉੱਚੇ ਨੀਵਿਆਂ ਦੇ ਸਾਹਮਣੇ ਗਿਣਤੀ ਵਿਚ ਨਹੀਂ ਆਉਂਦੇ।

*ਮਨੁ ਜਾਨੈ ਸਭ ਬਾਤ*

ਭਾਈ ਸਾਹਿਬ ਨੇ ਤੀਸਰਾ ਪ੍ਰਮਾਣ ਦਿੱਤਾ ਹੈ। ਕਹਿਣ ਲੱਗੇ ਦੇਖੋ ਆਮ ਪੰਛੀਆਂ ਨਾਲੋਂ ਇੱਲ ਦੀ ਉਡਾਰੀ ਬੜੀ ਉੱਚੀ ਹੈ। ਸ਼ਾਇਦ ਕਬੂਤਰ ਇੰਨਾ ਉੱਚਾ ਨਾ ਉੱਡ ਸਕੇ, ਕੋਇਲ ਇੰਨੀ ਉੱਚੀ ਨਾ ਉੱਡ ਸਕੇ, ਇਕ ਤੋਤੇ ਦੀ ਉਡਾਰੀ ਇੰਨੀ ਉੱਚੀ ਨਾ ਹੋਵੇ ਜਿੰਨੀ ਉੱਚੀ ਇੱਲ ਆਸਮਾਨ ਵਿਚ ਉਡਾਰੀ ਮਾਰਦੀ ਹੈ। ਜਦੋਂ ਉਹ ਆਸਮਾਨ ਵਿਚ ਉੱਡਦੀ ਹੈ ਤਾਂ ਕਈ

ਵਾਰੀ ਨਜ਼ਰ ਟਿਕਾਅ ਕੇ ਦੇਖੀਏ ਤਾਂ ਉਹ ਸਾਡੀਆਂ ਅੱਖਾਂ ਨਾਲ ਨਜ਼ਰ ਵੀ ਛੇਤੀ ਨਹੀਂ ਆਉਂਦੀ। ਅੱਤ ਦੀ ਸੂਖਸ਼ਮ ਪ੍ਰਤੀਤ ਹੁੰਦੀ ਹੈ। ਹੁਣ ਇੱਲ ਆਸਮਾਨ ਵਿਚ ਉੱਡੇ ਤੇ ਅਸੀਂ ਕਹੀਏ ਕਿ ਵਾਹ ਬਈ ਇਹ ਤਾਂ ਕੋਇਲ ਨਾਲੋਂ ਬੜੀ ਚੰਗੀ ਹੈ। ਇਸਦੀ ਤਾਂ ਉਡਾਰੀ ਬੜੀ ਉੱਚੀ ਹੈ। ਕੀ ਹੋਇਆ ਜੇ ਕੋਇਲ ਮਿੱਠਾ ਬੋਲਦੀ ਹੈ, ਪਰ ਰੰਗ ਦੀ ਤਾਂ ਕਾਲੀ ਹੈ। ਅਸੀਂ ਕਹਾਂਗੇ ਤੋਤਾ, ਇਹ ਗੱਲ ਠੀਕ ਹੈ ਕਿ ਜੈ ਰਾਮ ਦੀ ਬੋਲਦਾ ਹੈ, ਜੀ ਆਇਆਂ ਨੂੰ ਕਹਿੰਦਾ ਹੈ, ਪਰ ਰੁੱਖਾਂ ਦੇ ਫਲ ਟੁੱਕਦਾ ਰਹਿੰਦਾ ਹੈ। ਇਹ ਇਸਦਾ ਕਿੰਨਾ ਵੱਡਾ ਔਗੁਣ ਹੈ। ਇੱਲ ਸਾਰਿਆਂ ਨਾਲੋਂ ਬੜਾ ਉੱਚਾ ਆਸਮਾਨ ਵਿਚ ਉੱਡਦੀ ਹੈ, ਪਰ ਭਾਈ ਸਾਹਿਬ ਕਹਿੰਦੇ ਹਨ ਕਿ ਇਸਦੇ ਉੱਚੇ ਉੱਡਣ ਦਾ ਮਤਲਬ ਇਖ਼ਲਾਕ ਉੱਚਾ ਨਹੀਂ। ਉੱਚੀ ਜ਼ਰੂਰ ਉਡੇਗੀ, ਪਰ ਇੰਨੀ ਉੱਚੀ ਉੱਡ ਕੇ ਵੀ ਇਸਦੀ ਨਜ਼ਰ ਇੰਨੀ ਤੇਜ਼ ਹੈ ਕਿ ਜਦੋਂ ਕਿਤੇ ਇਸ ਦੀਆਂ ਅੱਖਾਂ ਦੇ ਸਾਹਮਣੇ ਧਰਤੀ 'ਤੇ ਮਰੇ ਹੋਏ ਪਸ਼ੂ ਦਾ ਪਿੰਜਰ ਦਿੱਸ ਪਿਆ, ਕੋਈ ਮੁਰਦੇ ਪਸ਼ੂ ਦਾ ਸਰੀਰ ਦਿੱਸ ਪਿਆ ਤਾਂ ਇਸਨੇ ਇਕੋ ਦੱਮ ਉਚਾਈ ਤੋਂ ਥੱਲੇ ਆ ਡਿੱਗਣਾ ਹੈ ਤੇ ਉਸ ਮਰੇ ਹੋਏ ਪਸ਼ੂ ਦੇ ਪਿੰਜਰ ਵਿਚੋਂ ਮਾਸ ਨੋਚ-ਨੋਚ ਕੇ ਖਾਏਗੀ। ਸੱਜਣਾ ! ਇੱਲ ਉੱਡਦੀ ਬੜੀ ਉੱਚੀ ਹੈ ਪਰ ਸੱਚ ਜਾਣੀ, ਨਜ਼ਰ ਇਸ ਦੀ ਉੱਚੀ ਨਹੀਂ, ਨਜ਼ਰ ਇਸ ਦੀ ਹਮੇਸ਼ਾ ਪਿੰਜਰ ਉਤੇ ਟਿੱਕੀ ਰਹਿੰਦੀ ਹੈ।

ਗਿਆਨ ਦੀ ਗੱਲ ਉੱਚੀ ਕਰਨੀ, ਧਿਆਨ ਦੀ ਗੱਲ ਉੱਚੀ ਕਰਨੀ, ਸਿਮਰਨ ਦੀ ਗੱਲ ਉੱਚੀ ਕਰਨੀ, ਇਖ਼ਲਾਕ ਦੇ ਲੈਕਚਰ ਦੇਣੇ, ਇਹ ਗੱਲ ਵੱਖਰੀ ਹੈ, ਪਰ ਆਪਣੇ ਅੰਦਰ ਦੀ ਬਿਰਤੀ ਕਿਥੇ ਟਿਕੀ ਹੈ। ਭਾਈ ਸਾਹਿਬ ਨੇ ਬਚਨ ਕੀਤੇ ਹਨ ਕਿ ਜੇ ਤੂੰ ਉੱਚੀ ਗਾ ਲਏਂ, ਉੱਚੀ ਸਾਜ਼ ਵਜਾ ਲਏਂ, ਉੱਚੀ-ਉੱਚੀ ਬੋਲ ਲਏਂ ਤਾਂ ਇਸਦਾ ਮਤਲਬ ਇਹ ਨਹੀਂ ਕਿ ਵਾਕਿਆ ਹੀ ਤੂੰ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਹੋ ਗਿਆ ਹੈਂ। ਜੇ ਗਾਣਾ ਸੁਣਾਉਂਦਾ ਤੇ ਬੋਲਦਾ ਹੈਂ ਤਾਂ ਇਹ ਤੇਰੇ ਹੱਥ ਵਿਚ ਦੀਵਾ ਹੈ। ਜੇ ਗੁਰ ਉਪਦੇਸ਼ ਗਾ ਕੇ, ਵਜਾ ਕੇ, ਸੁਣਾ ਕੇ ਕਮਾਉਂਦਾ ਨਹੀਂ, ਤਾਂ ਖੂਹ ਵਿਚ ਡਿੱਗੇਂਗਾ ਕਿਉਂਕਿ ਤੇਰੇ ਦੀਵੇ ਦੇ ਚਾਨਣ ਵਿਚ ਅਨੇਕਾਂ ਲੋਕ ਤਾਂ ਸਹੀ ਮਾਰਗ 'ਤੇ ਚੱਲ ਪੈਣਗੇ, ਪਰ ਬਦਕਿਸਮਤੀ ਕਿ ਤੂੰ ਚਾਨਣ ਹੱਥ ਵਿਚ ਫੜ ਕੇ ਵੀ ਖੂਹ ਵਿਚ ਡਿੱਗੇਂਗਾ। ਬਾਬਾ ਕਬੀਰ ਜੀ ਨੇ ਸ਼ਬਦ ਕਿਹਾ-

*ਕਿਆ ਪੜੀਐ ਕਿਆ ਗੁਨੀਐ॥*

ਪੜ੍ਹਦਾ ਵੀ ਹੈਂ, ਚੰਗੀ ਤਰ੍ਹਾਂ ਵਿਚਾਰ ਵੀ ਕਰਦਾ ਹੈਂ।

*ਕਿਆ ਬੇਦ ਪੁਰਾਨਾਂ ਸੁਨੀਐ॥*
*ਪੜੇ ਸੁਨੇ ਕਿਆ ਹੋਈ॥*
*ਜਉ ਸਹਜ ਨ ਮਿਲਿਓ ਸੋਈ॥ ੧॥*
*ਹਰਿ ਕਾ ਨਾਮੁ ਨ ਜਪਸਿ ਗਵਾਰਾ॥*
*ਕਿਆ ਸੋਚਹਿ ਬਾਰੰ ਬਾਰਾ॥ ੧॥ ਰਹਾਉ॥*

*ਅੰਧਿਆਰੇ ਦੀਪਕੁ ਚਹੀਐ॥*
*ਇਕ ਬਸਤੁ ਅਗੋਚਰ ਲਹੀਐ॥*
*ਬਸਤੁ ਅਗੋਚਰ ਪਾਈ॥*
*ਘਟਿ ਦੀਪਕੁ ਰਹਿਆ ਸਮਾਈ॥*

(ਅੰਗ ੬੫੫)

ਗੁਰਮੁਖੋ ! ਵਿੱਦਿਆ ਰੱਬ ਨੇ ਇਕ ਚਾਨਣ ਦਿੱਤਾ ਹੈ। ਜੇ ਅਸੀਂ ਰਾਤ ਦੇ ਹਨੇਰੇ ਵਿਚ ਦੀਵਾ ਬਾਲੀਏ ਤਾਂ ਸਾਨੂੰ ਠੋਕਰਾਂ ਤੋਂ ਬਚਾਉਂਦਾ ਹੈ। ਦੀਵਾ ਚਾਨਣ ਦਿੰਦਾ ਹੈ, ਪਰ ਜੇ ਕਿਤੇ ਕੋਈ ਦੀਵੇ ਦੀ ਦੁਰਵਰਤੋਂ ਕਰ ਜਾਏ ਤਾਂ ਉਸੇ ਦੀਵੇ ਦੀ ਲਾਟ ਨਾਲ ਘਰ ਸੜ ਕੇ ਸੁਆਹ ਵੀ ਹੋ ਸਕਦਾ ਹੈ। ਦੀਵਾ ਬਿਲਕੁਲ ਛੋਟਾ ਹੈ। ਪੜ੍ਹਾਈ, ਲਿਖਾਈ, ਬੋਲਣਾ ਇਹ ਸਾਰੇ ਚੰਗੇ ਕੰਮ ਹਨ। ਹੇ ਪੜ੍ਹੇ ਲਿਖੇ ਵਿਦਵਾਨ ! ਤੂੰ ਦੀਵੇ ਬਣਾ ਕੇ ਲੋਕਾਂ ਨੂੰ ਚਾਨਣ ਦੇਣਾ ਸੀ। ਇਸਦਾ ਮਤਲਬ ਇਹ ਨਹੀਂ ਸੀ ਕਿ ਇਸ ਦੀਵੇ ਨਾਲ ਤੂੰ ਲੋਕਾਂ ਦੇ ਅੰਦਰ ਸਾੜ ਕੇ ਸੁਆਹ ਕਰੀ ਜਾਏਂ। ਬਾਬਾ ਫ਼ਰੀਦ ਨੇ ਇਸੇ ਕਰਕੇ ਇਹਨਾਂ ਦੀਵੇ ਫੜਨ ਵਾਲੇ ਸੱਜਣਾਂ ਨੂੰ ਕਿਹਾ ਸੀ-

*ਫਰੀਦਾ ਜੇ ਤੂ ਅਕਲਿ ਲਤੀਫੁ*

ਜੇਕਰ ਪ੍ਰਮਾਤਮਾ ਨੇ ਤੈਨੂੰ ਇੰਨੀ ਅਕਲ ਦਿੱਤੀ ਹੈ ਕਿ ਹਰ ਗੱਲ ਬਾਰੀਕੀ ਨਾਲ ਸੋਚਦਾ ਹੈਂ।

*ਕਾਲੇ ਲਿਖੁ ਨ ਲੇਖ॥*

ਜੇ ਹੱਥ ਤੇਰੇ ਵਿਚ ਕਲਮ ਹੈ, ਰੱਬ ਨੇ ਤੈਨੂੰ ਬੋਲਣ ਦੀ ਤਾਕਤ ਦਿੱਤੀ ਹੈ ਤਾਂ ਦੁਨੀਆਂ ਨੂੰ ਜੋੜਨ ਦਾ ਯਤਨ ਕਰ। ਇਸ ਦੀਵੇ ਨਾਲ ਦੁਨੀਆਂ ਨੂੰ ਸਾੜਨ ਦਾ ਯਤਨ ਨਾ ਕਰ।

*ਆਪਨੜੇ ਗਿਰੀਵਾਨ ਮਹਿ ਸਿਰ ਨੀਂਵਾਂ ਕਰਿ ਦੇਖੁ॥*

(ਅੰਗ ੧੩੭੮)

ਕਹਿਣ ਲੱਗੇ-

*ਕਹਿ ਕਬੀਰ ਅਬ ਜਾਨਿਆ॥*
*ਜਬ ਜਾਨਿਆ ਤਉ ਮਨੁ ਮਾਨਿਆ॥*

(ਅੰਗ ੬੫੬)

ਸੱਚ ਜਾਣੋ, ਮਨ ਦ ਮੰਨਣਾ ਹੀ ਅੰਦਰ ਦੀਵਾ ਬੱਲਣਾ ਹੈ, ਪਰ ਮਨ ਦਾ ਮੰਨਣਾ ਵਿਕਾਰਾਂ ਨਾਲ ਨਹੀਂ, ਮਨ ਦਾ ਮੰਨਣਾ ਕਿਤੇ ਪ੍ਰਮੇਸ਼ਰ ਵਾਲੇ ਪਾਸੇ ਹੋ ਜਾਏ। ਜੇ ਮਨ ਨਹੀਂ ਮੰਨਦਾ ਤੇ ਕੇਵਲ ਬਾਹਰਮੁੱਖੀ ਗਿਆਨ ਹੈ ਤਾਂ ਸਤਿਗੁਰੂ ਦੇ ਅੰਮ੍ਰਿਤ ਬਚਨ ਹਨ। ਦੇਖੋ, ਬਾਣੀ ਇਹ ਨਹੀਂ ਕਹਿੰਦੀ ਕਿ ਉਹਨਾਂ ਸੱਜਣਾਂ ਨੂੰ ਇਕ ਫਿਰਕੇ ਦੀ ਗੱਲ ਕਰਨੀ ਚਾਹੀਦੀ ਹੈ। ਸੋਚਦਾ ਹੈ ਕਿ ਜੇ ਪੁਰਾਨ ਪੜ੍ਹਨ ਵਾਲੇ ਪੰਡਿਤ ਨੂੰ ਕਹਿ ਦਿੱਤਾ ਕਿ ਤੂੰ ਕੇਵਲ ਪੜ੍ਹ ਨਾ,

ਪੜ੍ਹ ਕੇ ਨਾਲ ਕਮਾ। ਬਾਬਾ ਫ਼ਰੀਦ ਸਾਹਿਬ ਪੰਜ ਵਕਤ ਦੇ ਨਮਾਜ਼ੀ ਹਨ ਤੇ ਨੇਮ ਦੇ ਇੰਨੇ ਪਾਬੰਦ ਹਨ ਕਿ ਆਪਣੇ ਨੇਮ ਦੀ ਇਕ ਦਿਨ ਦੀ, ਇਕ ਵੇਲੇ ਦੀ ਨਮਾਜ਼ ਦੀ ਕੁਤਾਈ ਵੀ ਉਹਨਾਂ ਦੇ ਅੰਦਰ ਨੂੰ ਟਿੱਕਣ ਨਹੀਂ ਦਿੰਦੀ। ਨੇਮ ਦੇ ਇੰਨੇ ਪਾਬੰਦ ਹਨ ਕਿ ਜੇ ਕਿਤੇ ਇਕ ਘੜੀ ਦੇ ਨੇਮ ਵਿਚ ਫ਼ਰਕ ਪੈਂਦਾ ਹੈ ਤਾਂ ਨਾਲ ਉਹ ਸ਼ਬਦ ਕਹਿੰਦੇ ਹਨ-

*ਅਜੁ ਨਾ ਸੁਤੀ ਕੰਤ ਸਿਉ*

ਕਹਿੰਦੇ ਹਨ ਕਿ ਅੱਜ ਮੈਂ ਪਿਆਰੇ ਰੱਬ ਜੀ! ਤੇਰੀ ਸੇਜ ਨੂੰ ਨਹੀਂ ਮਾਣਿਆ।

*ਅਜੁ ਨਾ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥*
*ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥*

(ਅੰਗ ੧੩੭੫)

ਦੇਖੋ, ਜਿਨ੍ਹਾਂ ਦਾ ਨਾਮ ਨਹੀਂ ਨਿੱਭਦਾ, ਉਹਨਾਂ ਨੂੰ ਪੁੱਛੋ। ਉਹਨਾਂ ਦੇ ਨਾਂ ਨਾਲ ਆਪਣੇ ਵੱਲੋਂ ਹੈ ਸ਼ਕਰਗੰਜ। ਦੇਖੋ ਸ਼ਕਰਗੰਜ ਦਾ ਅਰਥ ਅਸੀਂ ਕੀਤਾ ਸੀ ਕਿ ਜਿਨ੍ਹਾਂ ਦੀ ਜ਼ਬਾਨ ਵਿਚ ਸ਼ਕਰ ਤੋਂ ਵੱਧ ਮਿਠਾਸ ਹੈ, ਜਿਨ੍ਹਾਂ ਦੀ ਰਸਨਾ 'ਤੇ ਮਾਨੋ ਰੱਬ ਦੀ ਮੇਹਰ ਵਰਤਦੀ ਪਈ ਹੈ। ਹੁਣ ਜਿਹੜੇ ਇੰਨੇ ਮਿੱਠ-ਬੋਲੜੇ ਹਨ, ਸ਼ਕਰਗੰਜ ਹਨ? ਜਦੋਂ ਕਿਤੇ ਕੋਈ ਬੰਦਾ ਆਪਣੀ ਜ਼ਿੰਦਗੀ ਦੇ ਇਖ਼ਲਾਕ ਤੋਂ ਡਿੱਗਦਾ ਹੈ, ਕੋਈ ਬੰਦਾ ਆਪਣੇ ਨੇਮ ਨੂੰ ਭੰਗ ਕਰਦਾ ਹੈ ਤੇ ਉਥੇ ਸ਼ਕਰਗੰਜ ਮਹਾਂਪੁਰਸ਼ ਉਸੇ ਰਸਨਾ ਨਾਲ ਕਹਿੰਦੇ ਹਨ ਕਿ ਜਿਸ ਬੰਦੇ ਦੇ ਸਿਰ ਨੇ ਰੱਬ ਦੇ ਸਿਜਦੇ ਵਿਚ ਝੁੱਕਣਾ ਨਹੀਂ, ਇਸਦੇ ਸਿਰ ਨੂੰ ਇਸਦੇ ਧੜ ਤੋਂ ਵੱਢ ਕੇ ਅਲਹਿਦਾ ਕਰ ਦਿਉ ਤੇ ਇਸਦੇ ਸਿਰ ਨੂੰ ਉਥੇ ਉਸ ਬਾਲਣ ਵਿਚ ਬਾਲ ਦਿਉ। ਇਸਦੇ ਪਿੰਜਰ ਨੂੰ ਉਥੇ ਫੂਕ ਦਿਉ। ਜਦੋਂ ਕਿਤੇ ਸ਼ਕਰਗੰਜ ਮਹਾਂਪੁਰਸ਼ ਇਖ਼ਲਾਕ ਦੀ, ਨੇਮ ਦੀ ਗੱਲ ਕਰਦੇ ਹਨ ਤਾਂ ਉਹ ਬਚਨ ਕਰਦੇ ਹਨ-

*ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥*
*ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥ ੭੦॥*

ਉਹਨਾਂ ਨੇ ਨਾਲ ਬਚਨ ਕੀਤੇ-

*ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥*
*ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥ ੭੧॥*

(ਅੰਗ ੧੩੮੨)

ਨਾਲ ਬਚਨ ਕਿਹਾ-

*ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ॥*

ਤੇ ਅੱਗੋਂ ਫ਼ੁਰਮਾਉਣ ਲੱਗੇ-

*ਕੂੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥ ੭੨॥*

(ਅੰਗ ੮੯)

ਜਿਹੜੇ ਸ਼ਕਰ ਨਾਲੋਂ ਵੱਧ ਮਿੱਠੇ ਹਨ, ਜਿਹੜੇ ਮਿਠਾਸ ਨਾਲ ਭਰੇ ਹਨ ਤੇ ਜੇ ਕਿਤੇ ਉਹਨਾਂ ਨੇ ਸਾਹਮਣੇ ਬਾਹਰੋਂ ਦੀਵੇ ਫੜੇ ਹੋਏ ਹਨ ਤੇ ਅੰਦਰ ਹਨੇਰੇ ਵਿਚ ਡੁੱਬੇ ਹਨ। ਬਾਹਰੋਂ ਗਿਆਨੀ ਹਨ ਤੇ ਅੰਦਰੋਂ ਅੱਤ ਦੇ ਅਗਿਆਨੀ ਹਨ। ਬਾਹਰੋਂ ਅੱਤ ਦੇ ਸੰਤ ਹਨ ਤੇ ਅੰਦਰੋਂ ਅੱਤ ਦੇ ਅਸੰਤ ਹਨ। ਬਾਹਰੋਂ ਦੇਖਣ ਨੂੰ ਸੂਝਵਾਨ ਹਨ ਤੇ ਅੰਦਰੋਂ ਬੁੱਝੇ ਹੋਏ ਹਨ ਤਾਂ ਉਹਨਾਂ ਬਾਰੇ ਬਾਬਾ ਜੀ ਨੇ ਕਿਹਾ ਹੈ ਕਿ ਸੁਚੇਤ ਰਹਿਉ- ਕੰਨ ਮੁਸੱਲਾ। ਮੋਢੇ ਦੇ ਉੱਤੇ ਮੁਸੱਲਾ ਰੱਖਿਆ ਹੈ ਤੇ ਮੁਸੱਲਾ ਦਾ ਅਰਥ ਆਪ ਸਮਝਦੇ ਹੋ ਕਿ ਜਿਸ ਉੱਪਰ ਬੈਠ ਕੇ ਨਮਾਜ਼ ਅਦਾ ਕੀਤੀ ਜਾਂਦੀ ਹੈ।

*ਫਰੀਦਾ ਕੰਨਿ ਮੁਸਲਾ ਸੂਫੁ ਗਲਿ*

ਗਲ ਦੇ ਵਿਚ ਸੂਫੀਆਂ ਵਾਲਾ ਚੋਲਾ ਵੀ ਹੈ।

*ਦਿਲਿ ਕਾਤੀ ਗੁੜੁ ਵਾਤਿ॥*

ਪਰ ਜ਼ਬਾਨ ਗੁੜ ਵਰਗੀ ਮਿੱਠੀ ਹੈ ਤੇ ਹੱਥ ਵਿਚ ਦੀਵਾ ਹੈ ਤੇ ਅੰਦਰ ਕੈਂਚੀ ਦੀ ਤਰ੍ਹਾਂ ਤੇਜ਼ ਚੱਲਦਾ ਹੈ। ਸਾਹਿਬ ਕਹਿੰਦੇ ਹਨ ਕਿ ਇਹ ਬੰਦੇ ਤਾਂ ਉਸ ਤਰ੍ਹਾਂ ਹਨ ਜਿਵੇਂ ਕਬੀਰ ਜੀ ਕਹਿੰਦੇ ਹਨ ਕਿ ਹੱਥ ਵਿਚ ਦੀਵੇ ਫੜੇ ਹਨ ਤੇ ਅੰਦਰੋਂ ਹਨੇਰੇ ਵਿਚ ਡੁੱਬੇ ਹੋਏ ਹਨ। ਸਾਹਿਬ ਨੇ ਕਿਹਾ-

*ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ॥*

(ਅੰਗ ੧੩੮੦)

ਬਾਹਰ ਚਾਨਣ ਹੈ ਤੇ ਅੰਦਰ ਕੇਵਲ ਹਨੇਰਾ ਹੈ। ਸਾਹਿਬ ਨੇ ਕਿਹਾ ਕਿ ਉਸ ਗਿਆਨ ਨੂੰ ਤੂੰ ਆਪਣੀ ਜ਼ਿੰਦਗੀ ਵਿਚ ਕਮਾ ਤੇ ਜੇ ਕਮਾਉਂਦਾ ਨਹੀਂ, ਦੀਵੇ ਦਾ ਰੌਲਾ ਪਾਉਂਦਾ ਹੈਂ ਤੇ ਅੰਦਰ ਤੇਰਾ ਹਨੇਰੇ ਵਿਚ ਹੈ ਤਾਂ ਇਹ ਤੂੰ ਦੀਵੇ ਦੀ ਬੇਅਦਬੀ ਪਿਆ ਕਰਦਾ ਹੈਂ।

ਸਾਹਿਬ ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਉਹਨਾਂ ਦੇ ਜੀਵਨ ਦੀ ਇਕ ਸਾਖੀ ਇਸ ਸ਼ਬਦ ਨਾਲ ਢੁੱਕਦੀ ਪਈ ਹੈ। ਹਜ਼ੂਰ ਦਾਤਾ ਜੀ ਆਨੰਦਪੁਰ ਦੀ ਧਰਤੀ 'ਤੇ ਬਿਰਾਜਮਾਨ ਸਨ। ਕਿਸੇ ਸੱਜਣ ਨੇ ਕੀਰਤਨ ਪਾਠ ਬਹੁਤ ਸੋਹਣਾ ਕੀਤਾ ਤੇ ਦੂਜੇ ਦਿਨ ਸੰਗਤ ਇਕੱਠੀ ਹੋਈ ਤੇ ਕਹਿਣ ਲੱਗੀ - ਮਹਾਰਾਜ ! ਅੱਜ ਫਲਾਨਾ ਸੱਜਣ ਜਿਹੜਾ ਬੋਲਿਆ ਹੈ, ਇੰਨਾ ਮਿੱਠਾ, ਇੰਨਾ ਪਿਆਰਾ ਕਿ ਪੁੱਛੋ ਕੁਝ ਨਾ, ਆਨੰਦ ਆ ਗਿਆ। ਕਈ ਧਰਮਾਂ ਦੀ ਉਸਨੂੰ ਵਾਕਫ਼ੀਅਤ ਸੀ। ਕਈ ਕੁਝ ਉਹ ਜਾਣਦਾ ਸੀ ਤੇ ਸਾਹਿਬ ਸੁਣੀ ਗਏ ਤੇ ਸੁਣਨ ਤੋਂ ਬਾਅਦ ਇਕੋ ਜਵਾਬ ਦਿੱਤਾ ਕਿ ਕਹੀ ਵੀ ਇਸਦੇ ਘਰ ਪਈ ਹੈ। ਕਹੀ ਦਾ ਅਸੀਂ ਅਰਥ ਸਮਝਦੇ ਹਾਂ ਕੱਸੀ, ਜਿਸਦੇ ਨਾਲ ਅਸੀਂ ਜ਼ਮੀਨ ਪੁੱਟਦੇ ਹਾਂ।

ਸਿੱਖ ਕਹਿਣ ਲੱਗ ਪਏ ਕਿ ਗੱਲ ਕੀ ਹੈ ? ਅਸੀਂ ਕੀਰਤਨ ਦੀ, ਕਥਾ ਦੀ, ਬਾਣੀ ਦੀ, ਨੇਮ ਦੀ ਗੱਲ ਕਰਦੇ ਹਾਂ ਤੇ ਮਹਾਰਾਜ ਕਿਰਸਾਣੀ ਵਾਲੇ ਸੰਦ ਦੀ ਗੱਲ ਕਰੀ ਜਾਂਦੇ ਹਨ। ਉਹਨਾਂ ਫਿਰ ਕਿਹਾ ਕਿ ਸ਼ਾਇਦ ਮਹਾਰਾਜ ਕੁਝ ਹੋਰ ਸਮਝੇ ਹਨ। ਫਿਰ ਕਹਿਣ ਲੱਗੇ, ਮਹਾਰਾਜ ! ਅਸੀਂ ਬੇਨਤੀ ਕਰਦੇ ਹਾਂ ਕਿ ਦੀਵਾਨ ਦੇ ਕੀਰਤਨ ਦਾ, ਪਾਠ ਦਾ ਬੜਾ ਆਨੰਦ ਆਇਆ ਹੈ। ਸਤਿਗੁਰੂ ਹੱਸ ਕੇ ਕਹਿਣ ਲੱਗੇ ਕਿ ਮੈਂ ਉੱਤਰ ਦੇ ਰਿਹਾ ਹਾਂ ਕਿ ਕਹੀ ਵੀ ਇਸ ਦੇ ਘਰ ਹੈ। ਇਹ ਸਾਜ਼ ਲੈ ਕੇ ਆਇਆ, ਇੰਨਾ ਇਸਦੇ ਕੋਲ ਗਿਆਨ ਹੈ ਤੇ ਤੁਸੀਂ ਕਹਿੰਦੇ ਪਏ ਹੋ ਕਿ ਕਹੀ ਵੀ ਇਸ ਦੇ ਘਰ ਹੈ। ਉਥੇ ਸਿੱਖ ਕਹਿਣ ਲੱਗੇ ਮਹਾਰਾਜ ! ਤੇਰੀ ਇਸ ਬੁਝਾਰਤ ਨੂੰ ਅਸੀਂ ਸਮਝ ਨਹੀਂ ਸਕੇ।

ਦਾਤਾ ਜੀ ਨੇ ਫਿਰ ਉਥੇ ਪ੍ਰਮਾਣ ਦਿੱਤਾ। ਕਹਿਣ ਲੱਗੇ, ਕੋਈ ਸੀ ਜ਼ਿਮੀਂਦਾਰ, ਰਾਤ ਉਸਨੇ ਪਾਣੀ ਲਾਇਆ ਸੀ। ਪਾਣੀ ਜਿਸ ਖੇਤ ਵਿਚ ਲਾਇਆ ਉਸਦੇ ਨੱਕੇ ਦੇ ਉੱਤੇ ਆਪਣੀ ਕਹੀ ਰੱਖ ਕੇ ਆ ਗਿਆ ਕਿ ਚਲੋ ਹੁਣ ਘਰ ਕੀ ਲਿਜਾਣੀ ਹੈ, ਸਵੇਰੇ ਫਿਰ ਨੱਕੇ ਮੋੜਨੇ ਹਨ, ਖੇਤ ਨੂੰ ਪਾਣੀ ਲਾਉਣਾ ਹੈ ਤੇ ਇਥੇ ਪਈ ਰਹੇਗੀ ਤਾਂ ਇਸੇ ਕਹੀ ਨਾਲ ਨੱਕੇ ਮੋੜ ਲਵਾਂਗਾ। ਰਾਤ ਉਹ ਆਪਣੇ ਨੱਕੇ 'ਤੇ ਪਾਣੀ ਜਿਥੋਂ ਵੱਗਦਾ ਸੀ, ਕਹੀ ਰੱਖ ਕੇ ਚਲਾ ਗਿਆ। ਸਵੇਰੇ ਦਿਨ ਚੜ੍ਹਿਆ ਤੇ ਨੱਕੇ ਮੋੜਨ ਲਈ ਆਇਆ ਤਾਂ ਉਥੇ ਕਹੀ ਨਹੀਂ ਸੀ। ਬੜਾ ਪ੍ਰੇਸ਼ਾਨ ਹੋ ਗਿਆ। ਪਿੰਡ ਛੋਟਾ ਜਿਹਾ ਸੀ ਕਿ ਇਹ ਕਹੀ ਚੁੱਕ ਕੇ ਕਿਹੜਾ ਲੈ ਗਿਆ ? ਕਹਿੰਦੇ ਹਨ ਉਸਨੇ ਆਉਂਦਿਆਂ ਸਾਰ ਪਿੰਡ ਦਾ ਜਿਹੜਾ ਸਰਪੰਚ ਸੀ, ਜਿਹੜਾ ਪਿੰਡ ਦਾ ਆਗੂ ਸੀ, ਉਸ ਨੂੰ ਕਹਿਣ ਲੱਗਾ, ਮਹਾਰਾਜ ! ਕਿੰਨੀ ਹਨੇਰਗਰਦੀ ਹੈ ਕਿ ਦੇਖੋ ਇਸ ਪਿੰਡ ਵਿਚ ਵੀ ਚੋਰ ਪੈਦਾ ਹੋ ਗਏ ਹਨ। ਅੱਜ ਤੱਕ ਕਿਸੇ ਨੇ ਬਾਹਰ ਅਨਾਜ ਦੇ ਢੇਰ ਨੂੰ ਹੱਥ ਨਹੀਂ ਲਾਇਆ। ਅੱਜ ਰਾਤ ਮੇਰੀ ਪਾਣੀ ਵਾਲੇ ਨੱਕੇ ਤੋਂ ਕੋਈ ਕਹੀ ਚੁੱਕ ਕੇ ਲੈ ਗਿਆ ਹੈ। ਉਸ ਪਿੰਡ ਦੇ ਆਗੂ ਨੂੰ ਸੁਣ ਕੇ ਬੜਾ ਖੇਦ ਹੋਇਆ ਕਿ ਕਿਹੜਾ ਮਲੀਨ ਬਿਰਤੀ ਵਾਲਾ ਆ ਗਿਆ ਜਿਸਨੇ ਅੱਜ ਕਹੀ ਚੁੱਕੀ ਹੈ। ਕੱਲ ਨੂੰ ਹੋ ਸਕਦਾ ਹੈ ਕੋਈ ਵੱਡੀ ਚੋਰੀ ਵੀ ਕਰੇ।

ਇਕ ਅਰਜ਼ ਮੈਂ ਕਰਾਂ, ਅਸੀਂ ਮਨ ਨੂੰ ਬੜੀ ਖੁੱਲ੍ਹ ਦਿੰਦੇ ਹਾਂ, ਜਦੋਂ ਕਿਤੇ ਮਾੜੀ ਜਿਹੀ ਗ਼ਲਤੀ ਕਰਦਾ ਹੈ। ਦੇਖੋ ਮਾਫ਼ ਕਰਨਾ, ਬੜੀ ਚੰਗੀ ਗੱਲ ਹੈ, ਪਰ ਅਸੀਂ ਲੋਕ ਦੂਜੇ ਨੂੰ ਕਦੀ ਮਾਫ਼ ਨਹੀਂ ਕਰਦੇ। ਇਕ ਕਿਸੇ ਬੰਦੇ ਦਾ ਔਗੁਣ ਨਜ਼ਰ ਆ ਜਾਏ, ਉਸ ਬੰਦੇ ਦੀ ਗ਼ਲਤੀ ਮਰਨ ਤੋਂ ਪਹਿਲਾਂ ਸਵਾਲ ਹੀ ਨਹੀਂ ਪੈਦਾ ਹੁੰਦਾ ਕਿ ਮਾਫ਼ ਕਰ ਦੇਈਏ। ਮੈਂ ਕਹਿੰਦਾ ਹਾਂ ਦੂਜੇ ਨੂੰ ਇਸ ਤਰ੍ਹਾਂ ਮਾਫ਼ ਕਰ ਜਿਵੇਂ ਆਪਣੇ ਮਨ ਨੂੰ ਰੋਜ਼ ਮਾਫ਼ ਕਰਦਾ ਹੈਂ। ਕਿੰਨੇ ਵਾਰੀ ਇਹ ਭੈੜਾ ਮਨ ਬੁਰਾ ਸੋਚਦਾ ਹੈ ਤੇ ਕਦੀ ਅਸੀਂ ਕਿਹਾ ਮਨਾ, ਤੈਨੂੰ ਅਸੀਂ ਨਹੀਂ ਮਾਫ਼ ਕਰਦੇ। ਸਾਡਾ ਮਨ ਸਵੇਰ ਤੋਂ ਸ਼ਾਮ ਤੱਕ ਹਜ਼ਾਰਾਂ ਬੱਜਰ ਭੁੱਲਾਂ ਕਰਦਾ ਹੈ ਪਰ ਅਸੀਂ ਦੂਜੇ ਦਿਨ ਫਿਰ ਭੁਲਾ ਦਿੰਦੇ ਹਾਂ, ਕਿਉਂਕਿ ਜੋ ਆਪਣੇ ਮਨ ਨੇ ਪਾਪ ਕੀਤਾ ਹੈ, ਆਪਣੇ ਆਪ ਨੂੰ ਮਾਫ਼ ਅਸੀਂ ਅੱਧੇ ਘੰਟੇ ਵਿਚ ਕਰ ਦਿੰਦੇ ਹਾਂ, ਪਰ ਦੂਜੇ ਬੰਦੇ ਨੂੰ 100 ਸਾਲ ਤੱਕ ਜੀਉਣ ਤੋਂ ਬਾਅਦ ਵੀ ਅਸੀਂ ਮਾਫ਼ ਨਹੀਂ ਕਰਦੇ।

ਔਗੁਣ ਦੇਖਣ ਦੇ ਬਾਵਜੂਦ ਵੀ ਅਸੀਂ ਕਹਿੰਦੇ ਹਾਂ, ਚਲੋ ਕੋਈ ਗੱਲ ਨਹੀਂ। ਅੱਜ ਜਿਹੜੀ ਮੈਂ ਦੁਪਹਿਰੇ ਗ਼ਲਤੀ ਕੀਤੀ ਹੈ, ਮੈਨੂੰ ਰਾਤ ਤੱਕ ਜ਼ਰੂਰ ਖੇਦ ਦੇਵੇਗੀ। ਸਿੱਖੋ ! ਕੱਲ ਦੂਜਾ ਦਿਨ ਚੜ੍ਹਨਾ ਹੈ, ਬੰਦੇ ਨੂੰ ਆਪਣੀਆਂ ਗ਼ਲਤੀਆਂ ਕਦੀ ਚੇਤੇ ਨਹੀਂ ਰਹਿੰਦੀਆਂ। ਇਹੀ ਕਾਰਨ ਹੈ ਕਿ ਮੈਂ ਕਈ ਵਾਰੀ ਅਰਜ਼ ਕਰਦਾ ਹਾਂ ਕਿ ਕੋਈ ਬੰਦਾ ਮੰਦਿਰ ਵਿਚ, ਕੋਈ ਗੁਰਦੁਆਰੇ ਵਿਚ ਚਾਰ ਪੈਸੇ ਦਿੰਦਾ ਹੈ ਤਾਂ ਉਸ ਬੰਦੇ ਨੂੰ ਮਰਦੇ ਦੱਮ ਤੱਕ ਨਹੀਂ ਭੁੱਲਣਾ ਤੇ ਜੇ ਇਸਨੂੰ ਕੋਈ ਬੰਦਾ ਪੁੱਛੇ ਆਪਣਾ ਅੰਦਰ ਵਾਲਾ ਖਾਤਾ ਖੋਲ੍ਹ ਜਿਹੜਾ ਤੇਰੇ ਪੁੱਤਰਾਂ ਨੂੰ ਪਤਾ ਨਹੀਂ, ਜਿਹੜਾ ਤੇਰੀ ਘਰਵਾਲੀ ਨੂੰ ਪਤਾ ਨਹੀਂ, ਜਿਹੜਾ ਤੇਰੇ ਰਿਸ਼ਤੇਦਾਰਾਂ ਨੂੰ ਪਤਾ ਨਹੀਂ, ਜਿਹੜੇ ਲੱਖਾਂ ਰੁਪਈਏ ਤੂੰ ਕੇਵਲ ਇਸ ਤਨ ਦੀ ਐਸ਼ ਵਿਚ ਬਰਬਾਦ ਕਰ ਦਿੱਤੇ ਹਨ, ਉਸਦਾ ਭੇਦ ਤਾਂ ਕਦੀ ਕਿਸੇ ਨੂੰ ਦਿੱਤਾ ਨਹੀਂ ਤੇ ਚਾਰ ਟਕੇ ਬਾਬੇ ਨੂੰ ਦੇ ਦਿੱਤੇ, ਕਿਤੇ ਰੱਬ ਦੇ ਨਾਮ 'ਤੇ ਮੰਦਿਰ ਦੇ ਦਿੱਤੇ ਤਾਂ ਸਾਰੇ ਸ਼ਹਿਰ ਨੂੰ ਤੂੰ ਟਿੱਕਣ ਨਹੀਂ ਦੇਣਾ। ਸਤਿਗੁਰੂ ਕਹਿੰਦੇ ਹਨ ਕਿ ਦੇਖੋ ਬੰਦਾ ਆਪਣੇ ਆਪ ਨੂੰ ਰੋਜ਼ ਮਾਫ਼ ਕਰੇਗਾ, ਪਰ ਦੂਜੇ ਨੂੰ ਮਾਫ਼ ਕਰਨ ਲਈ ਤਿਆਰ ਨਹੀਂ। ਆਪਣਾ ਇਸਨੂੰ ਇਕ ਚੰਗਾ ਕੰਮ ਕੀਤਾ ਕਦੀ ਨਹੀਂ ਭੁੱਲਣਾ, ਕਿਉਂਕਿ ਉਹ ਹਉਮੈ ਦਾ ਰੂਪ ਧਾਰਨ ਕਰ ਗਿਆ ਹੈ, ਪਰ ਪਿਆਰਿਉ ! ਦੂਜੇ ਪਾਸੇ ਇਸ ਨੇ ਜਿਹੜੇ ਕਰਮ ਕੀਤੇ ਹਨ, ਇਹ ਬੰਦੇ ਨੂੰ ਕਦੀ ਚੇਤੇ ਰਹਿੰਦੇ ਨਹੀਂ। ਚੋਰੀ ਭਾਵੇਂ ਕੋਈ ਇਕ ਰੁਪਈਏ ਦੀ ਕਰੇ, ਅਸੀਂ ਕਹਿੰਦੇ ਹਾਂ ਕਿ ਰੁਪਈਏ ਦੀ ਕੋਈ ਚੋਰੀ ਹੈ, ਛੱਡੋ ਜੀ। ਮੈਂ ਕਹਿੰਦਾ ਹਾਂ ਇਹ ਗੱਲ ਸਾਡੀ ਬਿਲਕੁਲ ਗ਼ਲਤ ਹੈ। ਜਿਹੜੇ ਬੰਦੇ ਦਾ ਈਮਾਨ ਇਕ ਰੁਪਈਏ ਪਿੱਛੇ ਤਬਾਹ ਹੋ ਗਿਆ ਹੈ, ਉਹ ਲੱਖ ਰੁਪਈਏ ਨੂੰ ਛੱਡ ਦੇਵੇਗਾ, ਮੈਂ ਨਹੀਂ ਹੱਥ ਲਾਉਣਾ ? ਉਸ ਬੰਦੇ ਦੇ ਮਨ ਦੀ ਬਿਰਤੀ ਨੂੰ ਪੜ੍ਹੋ, ਜਿਹੜਾ ਇਕ ਰੁਪਈਏ ਦਾ ਬੇਈਮਾਨ ਹੈ, ਉਹ ਲੱਖ ਦਾ ਕਦੀ ਈਮਾਨਦਾਰ ਨਹੀਂ ਹੋ ਸਕਦਾ। ਮਨ ਦਾ ਕੋਈ ਪਤਾ ਨਹੀਂ ਇਸਨੇ ਕਿੱਥੇ ਡਿੱਗ ਪੈਣਾ ਹੈ।

ਇਕ ਸੱਜਣ ਲਿਖਦੇ ਸਨ ਕਿ ਇਕ ਵਾਰੀ ਮਲਾਹ ਨੇ ਲੋਕਾਂ ਨੂੰ ਬੇੜੀ ਵਿਚ ਪਾਰ ਕਰਕੇ ਕਿਨਾਰੇ ਬੇੜੀ ਲਾਈ। ਸਾਰੇ ਲੋਕ ਉਤਰੇ ਤੇ ਕਿਸੇ ਬੰਦੇ ਦੀ ਚਾਂਦੀ ਦੇ ਰੁਪਈਆਂ ਦੀ ਥੈਲੀ ਵਿਚ ਰਹਿ ਗਈ। ਮਲਾਹ ਨੇ ਦੇਖਿਆ ਤੇ ਉਸਨੇ ਦੌੜ ਕੇ ਥੈਲੀ ਚੁੱਕੀ ਤੇ ਪਿਛੇ ਜਾ ਕੇ ਕਿਹਾ ਕਿ ਇਹ ਆਪਣੀ ਥੈਲੀ ਫੜੋ। ਇਹ ਚਾਂਦੀ ਦੇ ਰੁਪਈਏ ਹਨ ਜਾਂ ਜੋ ਕੁਝ ਹਨ, ਇਹ ਤੁਹਾਡੇ ਹਨ। ਕਹਿੰਦੇ ਹਨ ਉਸ ਬੰਦੇ ਨੇ ਜਦੋਂ ਆਪਣੀ ਥੈਲੀ ਲਈ ਤੇ ਮਨ ਵਿਚ ਆਇਆ ਕਿ ਇਹ ਬੰਦਾ ਬੜਾ ਈਮਾਨਦਾਰ ਹੈ। ਕੁਝ ਦੇਣ ਦਾ ਯਤਨ ਕੀਤਾ। ਮਲਾਹ ਨੇ ਕਿਹਾ, ਬਿਲਕੁਲ ਨਹੀਂ। ਉਸ ਮਲਾਹ ਦਾ ਮਨ ਅੱਜ ਇੰਨਾ ਟਿੱਕਿਆ ਸੀ ਕਿ ਉਹ ਰੁਪਈਆਂ ਦੀ ਥੈਲੀ ਫੜ ਕੇ ਪਿੱਛੇ ਦੌੜ ਕੇ ਜਾ ਕੇ ਕਹਿੰਦਾ ਹੈ, ਭਰਾਵਾ, ਆਪਣੀ ਥੈਲੀ ਲੈ ਜਾ। ਦੂਜੇ ਦਿਨ ਮਲਾਹ ਘਰ ਜਾਂਦਾ ਪਿਆ ਸੀ, ਅੱਗੇ ਇਕ ਨਿੱਕਾ ਜਿਹਾ ਬੱਚਾ ਜਾ ਰਿਹਾ ਸੀ। ਉਸਦੀ ਜੇਬ ਵਿਚੋਂ ਇਕ ਰੁਪਈਆ ਕਿਤੇ ਧਰਤੀ 'ਤੇ ਡਿੱਗ ਪਿਆ ਤੇ ਮਲਾਹ ਨੇ ਆਪਣੇ ਪੈਰ ਨੂੰ ਉਸ ਰੁਪਈਏ

ਉੱਤੇ ਟਿਕਾਅ ਦਿੱਤਾ। ਉਹ ਨਿਆਣਾ ਪਰਤ ਪਰਤ ਕੇ ਦੇਖੇ। ਮਲਾਹ ਪੁੱਛੇ ਪੁੱਤਰ ਕੀ ਹੋਇਆ? ਕਹਿੰਦਾ ਬਾਬਾ ਮੇਰਾ ਰੁਪਈਆ ਸੀ, ਪਤਾ ਨਹੀਂ ਜੇਬ ਵਿਚੋਂ ਕਿਥੇ ਡਿੱਗ ਪਿਆ। ਉਹ ਪੈਰ ਨਾ ਹਿਲਾਏ, ਪਰ ਚਾਰ-ਚੁਫੇਰੇ ਦੇਖੀ ਜਾਏ। ਬੱਚਾ ਚਲਾ ਗਿਆ, ਉਸਨੇ ਚੁੱਕ ਕੇ ਰੁਪਈਆ ਜੇਬ ਵਿਚ ਪਾ ਲਿਆ। ਇਸ ਲਈ ਖਿਨ ਖਿਨ, ਹਰ ਰੋਜ਼ ਕਿਉਂ ਅਸੀਂ ਅਰਦਾਸ ਕਰਦੇ ਹਾਂ, ਕਿਉਂਕਿ ਇਸ ਬੇਈਮਾਨ ਦਾ ਕੋਈ ਪਤਾ ਨਹੀਂ, ਅੱਜ 50 ਰੁਪਈਆਂ ਦੀ ਥੈਲੀ ਉਸਨੂੰ ਦੌੜ ਕੇ ਦੇ ਦੇਵੇ ਤੇ ਕੱਲ ਨਿਆਣੇ ਦੇ ਇਕ ਰੁਪਈਏ 'ਤੇ ਕਬਜ਼ਾ ਕਰਕੇ ਬੈਠ ਜਾਏ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥*
*ਲੋਭੀ ਜੀਅੜਾ ਥਿਰੁ ਨਾ ਰਹਤੁ ਹੈ ਚਾਰੇ ਕੁੰਡਾ ਭਾਲੇ॥*

(ਅੰਗ ੮੭੬)

ਹਜ਼ੂਰ ਨੂੰ ਕਿਹਾ ਕਿ ਕਹੀ ਦੀ ਕਹਾਣੀ ਕੀ ਹੈ? ਕਹਿਣ ਲੱਗੇ ਜ਼ਿਮੀਂਦਾਰ ਦੀ ਕਹੀ ਰਾਤ ਨੂੰ ਚੁੱਕੀ ਗਈ। ਪਿੰਡ ਦੇ ਆਗੂ ਨੇ ਕਿਹਾ ਕਿ ਸਾਰੇ ਪਿੰਡ ਵਿਚ ਢੰਡੋਰਾ ਦਿਉ ਕਿ ਕਿਸੇ ਨੇ ਕਹੀ ਤਾਂ ਨਹੀਂ ਚੁੱਕੀ। ਢੰਡੋਰਚੀ ਨੇ ਢੋਲ ਉੱਤੇ ਡਗਾ ਮਾਰਿਆ ਤੇ ਉੱਚੀ ਆਵਾਜ਼ ਵਿਚ ਕਿਹਾ ਕਿ ਲੋਕੋ! ਫਲਾਣੇ ਸੱਜਣ ਦੀ ਕਹੀ ਚੁੱਕੀ ਗਈ ਹੈ, ਈਮਾਨਦਾਰੀ ਨਾਲ ਉਸਦੇ ਨੱਕੇ 'ਤੇ ਰੱਖ ਆਉ। ਕੋਈ ਵੀ ਤੁਹਾਨੂੰ ਚੋਰ ਨਹੀਂ ਕਹੇਗਾ ਤੇ ਜੇ ਕਿਤੇ ਉਹ ਕਹੀ ਲੱਭ ਗਈ ਤਾਂ ਸਾਰੀ ਜ਼ਿੰਦਗੀ ਲਈ ਕਲੰਕਿਤ ਹੋ ਜਾਉਗੇ। ਪਿੰਡ ਵਿਚ ਕਿਸੇ ਨੇ ਕਹੀ ਨਾ ਦਿੱਤੀ। ਜਦੋਂ ਸ਼ਾਮ ਹੋ ਗਈ ਤਾਂ ਜ਼ਿਮੀਂਦਾਰ ਪ੍ਰੇਸ਼ਾਨ ਸੀ ਤੇ ਪਿੰਡ ਦਾ ਆਗੂ ਬੜਾ ਸਿਆਣਾ ਸੀ। ਉਸਨੂੰ ਪਤਾ ਸੀ ਕਿ ਮੇਰੇ ਪਿੰਡ ਦੀ ਨਿੱਕੀ ਜਿਹੀ ਗ਼ਲਤੀ ਕੱਲ ਨੂੰ ਕਿਸੇ ਵੱਡੇ ਦੁਖਾਂਤ ਨੂੰ ਜਨਮ ਦੇ ਸਕਦੀ ਹੈ। ਉਸਨੇ ਕਿਹਾ ਘਰ ਘਰ ਦੀ ਤਲਾਸ਼ੀ ਲਉ। ਹਰ ਘਰ ਦੀ ਤਲਾਸ਼ੀ ਲਈ ਤੇ ਢੰਡੋਰਚੀ ਨੇ ਪਹਿਲਾਂ ਜਾ ਕੇ ਢੰਡੋਰਾ ਪਿੱਟ ਦੇਣਾ ਕਿ ਤੁਹਾਡੇ ਘਰ ਤਲਾਸ਼ੀ ਲੈਣ ਆਏ ਹਨ ਅਤੇ ਤੁਸੀਂ ਆਪਣੇ ਆਪ ਦੱਸ ਦਿਉ ਕਿ ਜੇ ਤੁਹਾਡੇ ਕੋਲ ਹੈ ਤਾਂ ਅਜੇ ਵੀ ਰੱਖ ਆਉ। ਸਾਰੇ ਪਿੰਡ ਦੀ ਤਲਾਸ਼ੀ ਲਈ ਤੇ ਕਹੀ ਫਿਰ ਵੀ ਨਾ ਲੱਭੀ। ਅਖ਼ੀਰ 'ਤੇ ਜਦੋਂ ਸਾਰੇ ਬੈਠ ਗਏ ਕਿ ਕਹੀ ਨਹੀਂ ਲੱਭੀ ਤਾਂ ਰਾਜੇ ਨੇ ਜਾਂ ਸਰਪੰਚ ਨੇ ਜੋ ਆਗੂ ਸੀ, ਕਿਹਾ ਕਿ ਇਸ ਢੰਡੋਰਚੀ ਦਾ ਘਰ ਵੀ ਫੋਲ ਕੇ ਆਉ। ਜਦੋਂ ਉਸ ਦੇ ਘਰ ਨੂੰ ਫੋਲਣ ਗਏ ਤਾਂ ਸਾਰੇ ਘਰ ਨੂੰ ਦੇਖਿਆ ਕਿਤੇ ਨਹੀਂ ਸੀ, ਪਰ ਜਿਸ ਮੰਜੀ ਉੱਤੇ ਉਹ ਸੌਂਦਾ ਸੀ, ਉਸਦੇ ਥੱਲੇ ਉਹ ਕਹੀ ਲੁਕਾਈ ਹੋਈ ਸੀ। ਹਜ਼ੂਰ ਨੇ ਕਿਹਾ ਦੇਖੋ ਢੰਡੋਰਚੀ ਸਾਰਾ ਦਿਨ ਢੰਡੋਰਾ ਦਿੰਦਾ ਰਿਹਾ ਕਿ ਲੋਕੋ! ਕਹੀ ਵਾਪਿਸ ਕਰ ਦਿਉ, ਕਹੀ ਚੋਰੀ ਕਰਨਾ ਬੜਾ ਪਾਪ ਜੇ, ਪਿੰਡ ਬੜਾ ਸੁੱਖੀ ਵੱਸਦਾ ਹੈ। ਮਹਾਰਾਜ ਹੱਸ ਕੇ ਕਹਿਣ ਲੱਗੇ ਕਿ ਤੁਸੀਂ ਕਹਿੰਦੇ ਹੋ ਕੀਰਤਨ ਕਥਾ ਵਿਚਾਰਾਂ ਬੜੀਆਂ ਚੰਗੀਆਂ ਸਨ, ਇਸਨੇ ਪ੍ਰਮਾਤਮਾ ਦਾ ਗੁਣ ਬੜਾ ਚੰਗਾ ਗਾਇਨ ਕੀਤਾ ਹੈ ਤੇ ਕਹਿਣ ਲੱਗੇ ਪਰ ਕਹੀ ਵੀ ਇਹਨਾਂ ਦੇ ਘਰ ਹੀ ਹੈ, ਕਿਉਂਕਿ ਜਿਨ੍ਹਾਂ ਗੱਲਾਂ ਦੀ ਹਿਦਾਇਤ ਪਏ ਕਰਦੇ ਹਨ, ਉਹਨਾਂ ਕੁਕਰਮਾਂ ਵਿਚ ਆਪ ਡੁੱਬੇ ਹੋਏ ਹਨ। ਸਾਹਿਬ ਨੇ ਕਿਹਾ-

*ਪੋਥੀ ਪੁਰਾਣ ਕਮਾਈਐ॥*
*ਭਉ ਵਟੀ ਇਤੁ ਤਨ ਪਾਈਐ॥*

ਜੇ ਅੰਦਰ ਦਾ ਦੀਵਾ ਬਾਲਣਾ ਹੈ ਤਾਂ ਭੈਅ ਦੀ ਵੱਟੀ ਇਸ ਵਿਚ ਪਾਉਣ ਦਾ ਯਤਨ ਕਰ।

*ਸਚੁ ਬੂਝਣੁ ਆਣਿ ਜਲਾਈਐ॥ ੨॥*

ਤੂੰ ਸੱਚੇ ਨਾਮ ਦੀ ਚਿਣਗ ਲਾ ਤਾਂ ਤੇਰੇ ਅੰਦਰ ਇਹ ਦੀਵਾ ਬਲੇਗਾ।

*ਇਹੁ ਤੇਲੁ ਦੀਵਾ ਇਉ ਜਲੈ॥*
*ਕਰਿ ਚਾਨਣੁ ਸਾਹਿਬ ਤਉ ਮਿਲੈ॥ ੧॥ ਰਹਾਉ॥*

ਬਾਹਰ ਦੇ ਦੀਵੇ ਦੇ ਨਾਲ ਆਪਣੇ ਅੰਦਰ ਦਾ ਦੀਵਾ ਬਾਲ। ਇਸ ਤਰੀਕੇ ਨਾਲ ਤੈਨੂੰ ਸਾਹਿਬ ਦੀ ਪ੍ਰਾਪਤੀ ਹੋਵੇਗੀ। ਗੁਰਮੁਖੋ ! ਜਿਸ ਸੱਜਣ ਨੇ ਆਪਣੇ ਅੰਦਰ ਦਾ ਦੀਵਾ ਬਾਲ ਲਿਆ ਹੈ, ਉਸਨੂੰ ਸਾਹਿਬ ਨੇ ਮੇਹਰ ਕਰਕੇ ਕਿਹਾ–

*ਇਤੁ ਤਨਿ ਲਾਗੈ ਬਾਣੀਆ॥*
*ਸੁਖੁ ਹੋਵੈ ਸੇਵ ਕਮਾਣੀਆ॥*
*ਸਭ ਦੁਨੀਆ ਆਵਣ ਜਾਣੀਆ॥ ੩॥*

(ਅੰਗ ੨੫)

ਤੇ ਜੇ ਦੀਵੇ ਬਾਲਣੇ ਨੇ–

*ਵਿਚਿ ਦੁਨੀਆ ਸੇਵ ਕਮਾਈਐ॥*

ਤਾਂ ਦਰ ਵਿਚ ਬਾਲਣ ਦਾ ਯਤਨ ਕਰ। ਬਾਹਰ ਦੇ ਦੀਵੇ ਨਾਲ ਆਪਣੇ ਅੰਦਰ ਦਾ ਦੀਵਾ ਬਾਲ। ਇਸ ਤਰੀਕੇ ਨਾਲ ਤੈਨੂੰ ਸਾਹਿਬ ਦੀ ਪ੍ਰਾਪਤੀ ਹੋਵੇਗੀ। ਗੁਰਮੁਖੋ ! ਜਿਸ ਸੱਜਣ ਨੇ ਆਪਣੇ ਅੰਦਰ ਦਾ ਦੀਵਾ ਬਾਲ ਲਿਆ ਹੈ, ਉਸਨੂੰ ਸਾਹਿਬ ਨੇ ਮੇਹਰ ਕਰਕੇ ਕਿਹਾ–

*ਇਤੁ ਤਨਿ ਲਾਗੈ ਬਾਣੀਆ॥*
*ਸੁਖੁ ਹੋਵੈ ਸੇਵ ਕਮਾਣੀਆ॥*
*ਸਭ ਦੁਨੀਆ ਆਵਣ ਜਾਣੀਆ॥*
*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥*

(ਅੰਗ ੨੫)

ਆਪਣੀ ਬਾਂਹ ਨੂੰ ਉੱਚਿਆਂ ਕਰਕੇ ਜਾਈਂ। ਤੈਨੂੰ ਕੋਈ ਠੋਕਰ ਨਹੀਂ, ਤੇਰੇ ਰਸਤੇ ਵਿਚ ਕੋਈ ਰੁਕਾਵਟ ਨਹੀਂ। ਸਾਹਿਬ ਮੇਹਰ ਪਏ ਕਰਦੇ ਹਨ ਕਿ-

*ਕਬੀਰ ਮਨੁ ਜਾਨੈ ਸਭ ਬਾਤ*

ਸਾਡੇ ਮਨ ਨੂੰ ਸਾਰੀਆਂ ਗੱਲਾਂ ਦਾ ਪਤਾ ਹੈ, ਐਵੇਂ ਜਾਣ ਕੇ ਮਚਲੇ ਬਣ ਜਾਂਦੇ ਹਾਂ। ਕਿਹੜੇ ਬੰਦੇ ਨੂੰ ਪਤਾ ਨਹੀਂ ਕਿ ਇਕ ਦਿਨ ਮੈਂ ਮਰਨਾ ਹੈ ? ਕਿਸ ਬੰਦੇ ਨੂੰ ਪਤਾ ਨਹੀਂ ਕਿ ਮਰਨ ਤੋਂ ਬਾਅਦ ਮੇਰੇ ਭੈਣ ਭਰਾਵਾਂ ਨੇ ਸਾਥ ਨਹੀਂ ਜਾਣਾ ? ਕਿਸ ਬੰਦੇ ਨੂੰ ਪਤਾ ਨਹੀਂ ਕਿ ਜੂਆ ਮੇਰੇ ਘਰ ਦੀ ਤੁਬਾਹੀ ਕਰੇਗਾ ? ਕਿਸ ਬੰਦੇ ਨੂੰ ਪਤਾ ਨਹੀਂ ਕਿ ਇਹ ਵਿਕਾਰ, ਔਗੁਣ ਮੇਰੀ ਜ਼ਿੰਦਗੀ ਨੂੰ ਬਰਬਾਦ ਕਰਕੇ ਰੱਖ ਦੇਣਗੇ ? ਸਾਹਿਬ ਕਹਿੰਦੇ ਹਨ ਕਿ ਜਾਣਨ ਦੇ ਬਾਵਜੂਦ ਵੀ ਬੰਦੇ ਦਾ ਮਨ ਔਗੁਣ ਕਰਦਾ ਪਿਆ ਹੈ ਤੇ ਜਦੋਂ ਬੰਦਾ ਔਗੁਣ ਕਰਦਾ ਹੈ ਤਾਂ ਪਹਿਲਾ ਔਗੁਣ, ਪਹਿਲੀ ਗ਼ਲਤੀ, ਪਹਿਲਾ ਗੁਨਾਹ ਬੰਦੇ ਨੂੰ ਕਈ ਦਿਨ ਪਛਤਾਵੇ ਵਿਚ ਪਾ ਜਾਂਦਾ ਹੈ। ਕਈ ਦਿਨ ਉਸ ਦਾ ਚਿੱਤ ਕਰਦਾ ਹੈ ਕਿ ਮੈਂ ਮਰ ਜਾਵਾਂ, ਪਰ ਪਰਤ ਕੇ ਹੁੰਦਾ ਕੀ ਹੈ, ਪਹਿਲੀ ਗ਼ਲਤੀ ਤੋਂ ਬਾਅਦ ਦੂਜੀ ਗ਼ਲਤੀ ਕਰਦਾ ਹੈ। ਉਹ ਗ਼ਲਤੀ ਥੋੜਾ ਜਿਹਾ ਖੇਦ ਦਿੰਦੀ ਹੈ। ਤੀਜੇ ਦਿਨ ਫਿਰ ਕਰਦਾ ਹੈ। ਚੌਥੇ ਦਿਨ ਫਿਰ ਕਰਦਾ ਹੈ। ਇਕ ਦਿਨ ਅਜਿਹਾ ਆਉਂਦਾ ਹੈ ਕਿ ਗ਼ਲਤੀਆਂ ਹੀ ਉਸਦੀ ਜ਼ਿੰਦਗੀ ਬਣ ਜਾਂਦੀਆਂ ਹਨ।

ਚਿੱਟੇ ਕੱਪੜੇ ਪਾ ਕੇ ਮੈਂ ਤੁਰਿਆ ਹਾਂ। ਪਹਿਲੇ ਦਿਨ ਜਦੋਂ ਮੇਰੇ ਤਨ 'ਤੇ ਥੋੜੀ ਜਿਹੀ ਧੂੜ ਪਵੇਗੀ ਤਾਂ ਮੈਨੂੰ ਬੜਾ ਭੈੜਾ ਲੱਗੇਗਾ ਕਿ ਮੇਰੇ ਕੱਪੜਿਆਂ 'ਤੇ ਧੂੜ ਕਿਉਂ ਪੈ ਗਈ। ਯਤਨ ਕਰਾਂਗਾ ਇਸ ਧੂੜ ਨੂੰ ਲਾਹਵਾਂ। ਦੂਜੇ ਦਿਨ ਫਿਰ ਕਿਤੇ ਸੰਘਣੀ ਹੋ ਜਾਏਗੀ ਮਹਿਸੂਸ ਜ਼ਰੂਰ ਹੋਵੇਗਾ ਤੇ ਇਕ ਦਿਨ ਅਜਿਹਾ ਆਵੇਗਾ ਕਿ ਹਰ ਤੰਦ ਮੈਲ ਬਣ ਜਾਵੇਗੀ। ਪਰਤ ਕੇ ਜਿੰਨੀ ਮਰਜ਼ੀ ਧੂੜ ਪੈਂਦੀ ਰਹੇ ਇਸ ਕੱਪੜੇ ਉੱਤੇ ਮੈਨੂੰ ਕੋਈ ਅਸਰ ਨਹੀਂ। ਹਜ਼ੂਰ ਕਹਿੰਦੇ ਹਨ ਕਿ ਪਹਿਲੀ ਗ਼ਲਤੀ, ਪਹਿਲਾ ਗੁਨਾਹ, ਪਹਿਲੀ ਭੁੱਲ ਬੰਦੇ ਨੂੰ ਪਛਤਾਵਾ ਦਿੰਦੀ ਹੈ ਤੇ ਜੇ ਕਿਤੇ ਸਮਝ ਜਾਏ, ਪਰ ਸਤਿਗੁਰੂ ਕਹਿੰਦੇ ਹਨ, ਨਹੀਂ,

*ਕਬੀਰ ਮਨੁ ਜਾਨੈ ਸਭ ਬਾਤ*

ਸਾਰੀਆਂ ਗੱਲਾਂ ਜਾਣਦਾ ਪਿਆ ਹੈ। ਸਾਹਿਬ ਕਹਿੰਦੇ ਹਨ-

*ਜਾਨਤ ਹੀ ਅਉਗਨੁ ਕਰੈ॥*

(ਅੰਗ ੧੩੭੬)

ਜਾਣਨ ਦੇ ਬਾਵਜੂਦ ਇਹ ਔਗੁਣ ਕਰਦਾ ਪਿਆ ਹੈ। ਇਕ ਬੰਦਾ ਹੁੰਦਾ ਹੈ ਜਿਸ ਬੰਦੇ ਨੂੰ ਸਮਝ ਕੋਈ ਨਹੀਂ। ਮੰਨ ਲਉ ਇਕ ਬੰਦੇ ਦੀਆਂ ਅੱਖਾਂ ਨਹੀਂ। ਵਿਚਾਰਾ ਤੁਰਿਆ ਜਾਂਦਾ ਹੈ। ਅਚਨਚੇਤ ਉਸਦੇ ਪੈਰ ਕਿਸੇ ਖੱਡੇ ਵਿਚ, ਕਿਸੇ ਇੱਟ ਨਾਲ ਟਕਰਾਏ ਤੇ ਉਹ ਜ਼ਮੀਨ 'ਤੇ ਡਿੱਗ ਪਿਆ ਤੇ ਸੜਕ ਤੋਂ ਕਈ ਬੰਦੇ ਦੌੜ ਕੇ ਚੁੱਕਣ ਕਿ ਦੇਖੋ ਇਸ ਬੰਦੇ ਵਿਚਾਰੇ ਨੂੰ ਦਿੱਸਦਾ ਨਹੀਂ। ਜਿਸ ਬੰਦੇ ਨੂੰ ਦਿੱਸਦਾ ਵੀ ਹੋਵੇ, ਹੱਥ ਵਿਚ ਦੀਵਾ ਵੀ ਫੜਿਆ ਹੋਵੇ ਤੇ

ਜਾਣ ਬੁੱਝ ਕੇ ਖੱਡੇ ਵਿਚ ਛਾਲ ਮਾਰੇ ਤਾਂ ਦੇਖਣ ਵਾਲੇ ਆਉਂਦਿਆਂ ਸਾਰ ਕਹਿਣਗੇ ਕਿ ਅੰਨ੍ਹਾ ਸੀ ? ਬਾਬੇ ਨਾਨਕ ਨੇ ਇਥੇ ਇਕ ਪਉੜੀ ਕਹੀ। ਹੁਣ ਇਕ ਬੰਦਾ ਹੈ ਬਿਲਕੁਲ ਅਨਪੜ੍ਹ ਤੇ ਇਕ ਬੰਦਾ ਹੈ ਪੜ੍ਹਿਆ ਲਿਖਿਆ। ਹੁਣ ਪੜ੍ਹਿਆ ਲਿਖਿਆ ਬੰਦਾ ਭੁੱਲ ਕਰਕੇ ਇਹ ਕਹੇ ਕਿ ਨਹੀਂ ਜੀ, ਕੋਈ ਗੱਲ ਨਹੀਂ। ਇਹ ਬੰਦਾ ਵਿਦਵਾਨ ਹੈ, ਆਖ਼ਿਰ ਬੰਦੇ ਦਾ ਗੁਣ ਬੜਾ ਹੈ। ਮੈਂ ਕਹਿੰਦਾ ਹਾਂ, ਸਤਿਗੁਰੂ ਨੇ ਸਾਡੇ ਇਸ ਸਵਾਲ ਦਾ ਉੱਤਰ ਦਿੱਤਾ ਹੈ ਕਿ ਐਵੇਂ ਬੰਦੇ ਨੂੰ ਫੂਕ ਨਾ ਛਕਾਈ ਜਾਉ, ਗ਼ਲਤੀ ਗ਼ਲਤੀ ਹੈ, ਭਾਵੇਂ ਅਨਪੜ੍ਹ ਕਰੇ ਤੇ ਭਾਵੇਂ ਪੜ੍ਹਿਆ ਲਿਖਿਆ ਕਰੇ। ਬਾਬਾ ਨਾਨਕ ਜੀ ਕਹਿੰਦੇ ਹਨ ਕਿ ਇਕ ਵਿਦਵਾਨ ਨੇ ਭੁੱਲ ਕਰ ਦਿੱਤੀ ਤੇ ਲੋਕ ਕਹਿੰਦੇ ਹਨ, ਚਲੋ ਕੋਈ ਗੱਲ ਨਹੀਂ ਪਰ ਇਕ ਅਨਪੜ੍ਹ ਬੰਦੇ ਨੇ ਭੁੱਲ ਕੀਤੀ ਤਾਂ ਸਾਰੇ ਲੋਕ ਉਸਨੂੰ ਮਾਰਨ ਤੱਕ ਗਏ। ਗੁਰੂ ਸਾਹਿਬ ਕਹਿੰਦੇ ਹਨ, ਨਹੀਂ, ਦੁਨੀਆਂ ਦੇ ਲੋਕੋ ! ਤੁਸੀਂ ਪੜ੍ਹੇ ਦੀ ਗ਼ਲਤੀ ਨੂੰ ਦੇਖਕੇ ਪਰਦੇ ਪਾਉਗੇ, ਕਿਉਂਕਿ ਕੱਲ ਇਸ ਬੰਦੇ ਦੀ ਤੁਹਾਨੂੰ ਲੋੜ ਹੈ, ਪਰ ਰੱਬ ਨੇ ਕੋਈ ਪ੍ਰਵਾਹ ਨਹੀਂ ਕਰਨੀ। ਇਕ ਪਉੜੀ ਅਸੀਂ ਪੜ੍ਹਦੇ ਹਾਂ-

*ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ॥*

ਕਹਿਣ ਲੱਗੇ ਇਕ ਪੜ੍ਹਿਆ ਬੰਦਾ ਗੁਨਾਹ ਕਰਦਾ ਹੈ ਤੇ ਉਸਦੀ ਥਾਂ ਅਨਪੜ੍ਹ ਨੂੰ ਮਾਰ ਨਹੀਂ ਪੈਣੀ ਕਿ ਚਲੋ ਅਨਪੜ੍ਹ ਨੂੰ ਇਸਦੇ ਹਿੱਸੇ ਦਾ ਮਾਰ ਦਿਉ।

*ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ॥*
*ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ॥*
*ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥*
*ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ॥*
*ਮੁਹਿ ਚਲੈ ਸੁ ਅਗੈ ਮਾਰੀਐ॥*

(ਆਸਾ ਦੀ ਵਾਰ)

ਭਾਵੇਂ ਪੜ੍ਹਿਆ ਹੈਂ ਤੇ ਭਾਵੇਂ ਅਨਪੜ੍ਹ ਹੈਂ, ਸੱਚ ਜਾਣੀ, ਰੱਬ ਦੀ ਦਰਗਾਹ ਵਿਚ ਤੇਰੇ ਕੀਤੇ ਹੋਏ ਕਰਮਾਂ ਦਾ ਲੇਖਾ ਜ਼ਰੂਰ ਹੋਣਾ ਹੈ। ਜਾਣਨ ਦੇ ਬਾਅਦ ਵੀ ਔਗੁਣ ਕਰਦੇ ਹਨ।

ਅੱਜ ਇਕ ਛੋਟੇ ਬੰਦੇ ਤੋਂ ਲੈ ਕੇ ਉੱਚੀ ਪਦਵੀ ਤੱਕ ਕਿਸੇ ਬੈਠੇ ਹੋਏ ਨੂੰ ਤੱਕ ਲਉ, ਕੀ ਹਰ ਬੰਦਾ ਜਾਣਨ ਦੇ ਬਾਵਜੂਦ ਗ਼ਲਤੀਆਂ ਨਹੀਂ ਕਰ ਰਿਹਾ ? ਪਤਾ ਹੋਣ ਦੇ ਬਾਵਜੂਦ ਕਹਿੰਦਾ ਹੈ ਤਾਂ ਪਾਪ ਹੀ, ਪਰ ਕੀ ਕਰੀਏ ਸਰਦਾ ਨਹੀਂ। ਨੌਕਰੀ ਕਰਦੇ ਹਨ, ਜੇ ਪੁੱਛੋ ਕਿ ਕਿੰਨੀ ਤਨਖ਼ਾਹ ਹੈ ਤਾਂ ਕਹਿਣਗੇ ਤਨਖ਼ਾਹ ਤਾਂ ਕੀ ਹੈ 15-20 ਹਜ਼ਾਰ ਪਰ ਉਤੋਂ ਕਾਫ਼ੀ ਬਣ ਜਾਂਦਾ ਹੈ। ਉਤੋਂ ਵਾਲੀ ਜਿਹੜੀ ਗੱਲ ਹੈ, ਇਹ

*ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥*

ਸਾਹਿਬ ਕਹਿੰਦੇ ਹਨ ਕਿ ਅਨਪੜ੍ਹ ਬੰਦਾ ਜਿਸ ਬੰਦੇ ਨੂੰ ਸਮਝ ਨਹੀਂ ਉਸ ਕੋਲੋਂ ਭੁੱਲ

ਹੋ ਜਾਏ ਤਾਂ ਉਹ ਬਖ਼ਸ਼ਿਆ ਜਾ ਸਕਦਾ ਹੈ ਤੇ ਜਿਹੜਾ ਬੰਦਾ ਭੁੱਲ ਕਰੇ ਤੇ ਪਰਤ ਕੇ ਫਿਰ ਸਮਝ ਦੇ ਬਾਵਜੂਦ ਵੀ ਭੁੱਲ ਕਰੇ ਤਾਂ ਉਸ ਬੰਦੇ ਨੂੰ ਕਿਵੇਂ ਬਖ਼ਸ਼ਾਂਗੇ ? ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਇਕ ਬੰਦਾ ਖਜੂਰ 'ਤੇ ਭੁਲੇਖੇ ਨਾਲ ਚੜ੍ਹ ਗਿਆ। ਉਸਦਾ ਪੈਰ ਫਿਸਲਿਆ ਤੇ ਜ਼ਮੀਨ 'ਤੇ ਡਿੱਗਿਆ। ਜਦੋਂ ਡਿੱਗਿਆ ਤਾਂ ਉਸਦੇ ਗੋਡੇ ਗਿੱਟੇ ਨਹੀਂ ਟੁੱਟੇ। ਕੱਪੜੇ ਝਾੜ ਕੇ ਉੱਠ ਕੇ ਖਲੋ ਗਿਆ। ਕਹਿੰਦਾ ਹੈ, ਦੇਖੋ ਖਜੂਰ 'ਤੇ ਚੜ੍ਹੇ ਸਾਂ, ਡਿੱਗ ਗਏ, ਪਰ ਕੁਝ ਨਹੀਂ ਵਿਗੜਿਆ। ਸ਼ੇਖ਼ੀ ਦਾ ਮਾਰਿਆ ਪਰਤ ਕੇ ਫਿਰ ਚੜ੍ਹਿਆ। ਲੋਕੋ ! ਆਉ ਇਕੱਠੇ ਹੋਵੋ, ਕੱਲ ਅਸੀਂ ਡਿੱਗੇ ਸਾਂ, ਕਰਾਮਾਤੀ ਹਾਂ, ਖਜੂਰ ਕੀ ਸਾਡਾ ਵਿਗਾੜ ਸਕਦੀ ਹੈ। ਉਤੋਂ ਮਾਰੀ ਛਾਲ ਤੇ ਧੌਣ ਪਰਨੇ ਡਿੱਗਾ। ਨਾਲ ਹੀ ਮਣਕਾ ਟੁੱਟ ਗਿਆ। ਲੋਕੀਂ ਸੋਚਦੇ ਰਹੇ ਕਿ ਹੁਣ ਕੱਪੜੇ ਝਾੜੇਗਾ। ਨਾਲਦਿਆਂ ਨੇ ਕਿਹਾ, ਫੱਟੇ ਦਾ ਪ੍ਰਬੰਧ ਕਰੋ ਮਰ ਗਿਆ ਜੇ। ਪਹਿਲੇ ਦਿਨ ਮੰਨ ਲਉ ਤੂੰ ਖਜੂਰ ਤੋਂ ਡਿੱਗਿਆ ਤੇ ਰੱਬ-ਸਬੱਬੀ ਤੂੰ ਬੱਚ ਗਿਆ ਪਰ ਦੂਜੇ ਦਿਨ ਰੱਬ ਨੂੰ ਜਾ ਕੇ ਜ਼ਰੂਰ ਛੇੜਨਾ ਹੈ ? ਅਣਭੋਲ ਵਿਚ ਬੱਚ ਗਿਆ, ਇਸਦਾ ਮਤਲਬ ਇਹ ਨਹੀਂ ਕਿ ਤੂੰ ਰੋਜ਼ ਖਜੂਰ 'ਤੇ ਚੜ੍ਹ ਕੇ ਛਾਲ ਮਾਰੇਂ। ਕਹਿੰਦੇ ਹਨ, ਜੇ ਬੰਦਿਆ, ਤੂੰ ਔਗੁਣ ਅਣਭੋਲ ਕੀਤਾ ਹੈ ਤੇ ਰੱਬ ਨੇ ਤੈਨੂੰ ਬਖ਼ਸ਼ ਦਿੱਤਾ ਹੈ ਤਾਂ ਹੁਣ ਇਸਦਾ ਮਤਲਬ ਇਹ ਨਹੀਂ ਕਿ ਜਾਣ ਬੁੱਝ ਕੇ ਦੁਬਾਰਾ ਗ਼ਲਤੀ ਕਰੇਂ। ਤੇ ਲੋਕ ਕਰਦੇ ਹਨ ਜਾਣ ਬੁੱਝ ਕੇ। ਗੁਰੂ ਅਰਜਨ ਸਾਹਿਬ ਨੇ ਇਕ ਤੁੱਕ ਕਹੀ ਹੈ-

*ਕੁਰੀਏ ਕੁਰੀਏ ਵੈਦਿਆ ਤਲਿ ਗਾੜਾ ਮਹਰੇਰੁ।*

ਰਸਤੇ 'ਤੇ ਜਾਂਦਿਆਂ ਧਿਆਨ ਨਾਲ ਚੱਲੀਂ। ਚੇਤੇ ਰੱਖੀਂ, ਰੱਬ ਨੇ ਤੈਨੂੰ ਇਕ ਛੋਟੀ ਜਿਹੀ ਬੰਨੀ ਦਿੱਤੀ ਹੈ ਤੁਰਨ ਲਈ, ਐਵੇਂ ਆਕੜ ਕੇ ਤੁਰੀਂ ਨਾ। ਜੇ ਪੈਰ ਫਿੱਸਲ ਗਿਆ ਤਾਂ ਥੱਲੇ ਗਾੜਾ ਚਿੱਕੜ ਹੈ, ਡੁੱਬ ਜਾਏਂਗਾ। ਮੁੜ ਕੇ ਤੈਨੂੰ ਕਿਸੇ ਨੇ ਕੱਢਣਾ ਨਹੀਂ। ਸਾਹਿਬ ਕਹਿਣ ਲੱਗੇ-

*ਵੇਖੇ ਛਿਟੜਿ ਥੀਵਦੋ ਜਾਮਿ ਖਿਸੰਦੋ ਪੇਰੁ॥*

(ਅੰਗ ੧੦੯੫)

ਗੁਰੂ ਸਾਹਿਬ ਕਹਿੰਦੇ ਹਨ ਕਿ ਮੈਂ ਦੇਖੇ ਹਨ ਲੋਕ ਚਿੱਕੜ ਵਿਚ ਡੁੱਬਦੇ ਪਰ ਮੈਂ ਉਹ ਵੀ ਦੇਖੇ ਹਨ ਜਿਹੜੇ ਚਿੱਕੜ ਉੱਤੇ ਤੁਰਦੇ ਹਨ ਪਰ ਚਿੱਕੜ ਉਹਨਾਂ ਦੇ ਪੈਰਾਂ ਨੂੰ ਕੁਝ ਨਹੀਂ ਕਹਿੰਦੇ।

*ਨਦੀ ਤਰੰਦੜੀ ਮੈਡਾ ਖੋਜੁ ਨਾ ਖੁੰਭੈ ਮੰਝਿ ਮੁਹਬਤਿ ਤੇਰੀ॥*
*ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ॥*

(ਅੰਗ ੫੨੦)

ਮੇਰਾ ਹਿਰਦਾ ਤੇਰੀ ਸਿਫ਼ਤ ਵਿਚ ਸੀਤਾ ਗਿਆ ਹੈ ਤੇ ਜਿਹੜੇ ਅੰਦਰੋਂ ਸੀਤੇ ਹਨ, ਸੱਚ ਜਾਣੋ, ਮੋਹ ਦੇ ਚਿੱਕੜ ਵਿਚ ਉਹਨਾਂ ਦੇ ਪੈਰ ਵੀ ਨਹੀਂ ਭਿੱਜਦੇ। ਸਾਹਿਬ ਕਹਿੰਦੇ ਹਨ-

*ਕਾਹੇ ਕੀ ਕੁਸਲਾਤ*

ਇਹ ਕਾਹਦੀ ਖ਼ੁਸ਼ੀ ?

*ਹਾਥਿ ਦੀਪੁ ਕੂਏ ਪਰੈ॥*

(ਅੰਗ ੧੩੭੬)

ਜੇ ਹੱਥ ਵਿਚ ਦੀਵਾ ਫੜ ਕੇ ਤੂੰ ਖੂਹ ਵਿਚ ਛਾਲ ਮਾਰਦਾ ਪਿਆ ਹੈਂ ਤਾਂ ਸੱਚ ਜਾਣੀ ਇਸ ਖੂਹ ਵਿਚ ਛਾਲ ਮਾਰਨ ਦੇ ਨਾਲ ਪਿਆਰਿਆ ! ਇਸ ਦੀਵੇ ਦੀ ਨਿਰਾਦਰੀ ਹੈ। ਜੇ ਰੱਬ ਨੇ ਤੈਨੂੰ ਗਿਆਨ ਦਾ ਦੀਵਾ ਦਿੱਤਾ ਹੈ ਤਾਂ ਔਗੁਣਾਂ ਤੋਂ ਸੁਚੇਤ ਹੋ। ਹਜ਼ੂਰ ਮੇਹਰ ਕਰਨ, ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

☆☆☆

# ਭਇਆ ਦਿਵਾਨਾ ਸਾਹ ਕਾ

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਧ ਸੰਗਤਿ ਜੀਉ ! ਸ਼ਬਦ ਗੁਰੂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਸਤਿਗੁਰੂ ਜੀ ਦਾ ਆਪ ਜੀ ਆਗਮਨ ਪੁਰਬ ਮਨਾ ਰਹੇ ਹੋ। ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਦੇ ਅਸੀਂ ਜੀਵਨ ਚਰਿੱਤਰ ਵਿਚੋਂ ਮਨੁੱਖਤਾ ਨੂੰ ਦਿੱਤੇ ਹੋਏ ਉਪਦੇਸ਼ ਨੂੰ ਵੀਚਾਰਦੇ ਹਾਂ। ਧੰਨ ਗੁਰੂ ਨਾਨਕ ਸਾਹਿਬ ਜੀ ਦਾ ਇਤਿਹਾਸ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਵਿਚ ਸੰਖੇਪ ਰੂਪ ਵਿਚ ਕੁਝ ਪਉੜੀਆਂ ਦੇ ਅੰਦਰ ਅੰਕਿਤ ਕੀਤਾ ਹੈ। ਉਸ ਤੋਂ ਬਾਅਦ ਸਾਡੇ ਕੋਲ ਜਨਮ ਸਾਖੀਆਂ ਹਨ, ਜਿਵੇਂ ਪੁਰਾਤਨ ਜਨਮ ਸਾਖੀ, ਭਾਈ ਬਾਲੇ ਵਾਲੀ ਜਨਮ ਸਾਖੀ, ਬਾਬਾ ਮੇਹਰਵਾਨ ਵਾਲੀ ਹਰਜੀ ਵਾਲੀ ਜਨਮ ਸਾਖੀ ਤੇ ਇਸ ਤੋਂ ਇਲਾਵਾ ਸਾਡੇ ਕੋਲ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਲਿਖੀ ਹੋਈ ਜਨਮ ਸਾਖੀ, ਇਹਨਾਂ ਸਾਖੀਆਂ ਤੋਂ ਇਲਾਵਾ ਗੁਰੂ ਮਹਿਮਾ ਨੂੰ ਬਿਆਨ ਕਰਨ ਵਾਲੇ ਮਹਿਮਾ ਪ੍ਰਕਾਸ਼, ਗੁਰੂ ਨਾਨਕ ਪ੍ਰਕਾਸ਼ ਜੋ ਅਸੀਂ ਸਰਵਨ ਕਰਦੇ ਹਾਂ। ਜਿਥੇ ਅਸੀਂ ਇਤਿਹਾਸਿਕ ਗ੍ਰੰਥਾਂ ਵਿਚੋਂ ਗੁਰੂ ਨਾਨਕ ਸਾਹਿਬ ਜੀ ਦੇ ਪਵਿੱਤਰ ਜੀਵਨ ਨੂੰ ਪੜ੍ਹਦੇ ਵਿਚਾਰਦੇ ਹਾਂ, ਉਥੇ ਅੱਜ ਇਕ ਸ਼ਬਦ ਨੂੰ ਆਧਾਰ ਬਣਾਇਆ ਹੈ ਕਿ

ਸਤਿਗੁਰ ਨਾਨਕ ਪ੍ਰਗਟਿਆ ਜਾਂ ਬਚਨ ਪੜ੍ਹਾਂਗੇ-

*ਫਿਰਿ ਬਾਬਾ ਗਇਆ ਬਗਦਾਦਿ ਨੋ ਬਾਹਰਿ ਜਾਇ ਕੀਆ ਅਸਥਾਨਾ।*

*ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।*

(ਵਾਰ ੧, ਪ: ੩੫)

ਪਰ ਇਸਦੇ ਨਾਲ ਚਿੱਤ ਵਿਚ ਖ਼ਿਆਲ ਆਇਆ ਕਿ ਧੰਨ ਗੁਰੂ ਨਾਨਕ ਸਾਹਿਬ ਜੀ ਨੂੰ ਆਪ ਹੀ ਉਹਨਾਂ ਦੇ ਪਵਿੱਤਰ ਬਚਨਾਂ ਵਿਚੋਂ ਪੁੱਛ ਲਈਏ ਕਿ ਹੇ ਸੱਚੇ ਪਾਤਿਸ਼ਾਹ ਜੀ ! ਜਿਸ ਵੇਲੇ ਆਪ ਜਗਤ ਜਲੰਦੇ ਨੂੰ ਠਾਰਨ ਲਈ ਰਹਿਮਤਾਂ ਦਾ ਮੀਂਹ ਵਰਸਾਉਣ ਆਏ ਤੇ ਕੀ ਸਮਾਜ ਦੇ ਸਾਰੇ ਵਰਗ ਤੁਹਾਨੂੰ ਪਹਿਚਾਣ ਗਏ ? ਕੀ ਸਾਰਿਆਂ ਨੂੰ ਪਤਾ ਲੱਗ ਗਿਆ ਕਿ ਇਹ ਜਗਤ ਬਾਬਾ ਧੰਨ ਗੁਰੂ ਨਾਨਕ ਸਾਹਿਬ ਹਨ ?

ਹਜ਼ੂਰ ਨੇ ਸਾਨੂੰ ਆਪਣੇ ਜੀਵਨ ਨਾਲ ਸਬੰਧਿਤ ਜਿਥੇ ਰੂਹਾਨੀਅਤ ਉਪਦੇਸ਼ ਲਈ ਗੁਰੂ ਦਾ ਸ਼ਬਦ ਦਿੱਤਾ ਹੈ, ਉਥੇ ਆਪਣੇ ਜੀਵਨ ਨਾਲ ਸਬੰਧਿਤ ਕੁਝ ਇਤਿਹਾਸਕ ਤੱਤ ਹਨ ਜਿਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬਾਬਾ ਜੀ ਨੇ ਦਰਜ ਕੀਤਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ 19 ਰਾਗ ਹਨ, ਜਿਨ੍ਹਾਂ ਵਿਚ ਮੇਰੇ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਹੈ। ਇਹਨਾਂ 19 ਰਾਗਾਂ ਤੋਂ ਇਲਾਵਾ ਇਕ ਅੰਮ੍ਰਿਤ ਬਚਨ ਅਸੀਂ ਰੋਜ਼ ਪੜ੍ਹਦੇ ਹਾਂ, ਉਹ ਅੰਮ੍ਰਿਤ ਬਚਨ ਜਪੁ ਜੀ ਸਾਹਿਬ ਜੀ ਦੀ ਬਾਣੀ ਹੈ। ਇਹ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਉਚਾਰਨ ਕੀਤੀ ਹੈ, ਪਰ ਇਸ ਬਾਣੀ ਦੇ ਉੱਪਰ ਕਿਸੇ ਰਾਗ ਦੀ ਬੰਦਿਸ਼ ਨਹੀਂ। ਜਪੁ ਜੀ ਸਾਹਿਬ ਦੀਆਂ 38 ਪਉੜੀਆਂ ਹਨ ਤੇ ਨਾਲ ਦੋ ਸਲੋਕ ਹਨ। ਇਸਨੂੰ ਹਜ਼ੂਰ ਕ੍ਰਿਪਾਲੂ ਜੀ ਨੇ ਮੇਹਰ ਕੀਤੀ ਹੈ। ਦੂਜੀ ਇਕ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਅਜਿਹੀ ਹੈ, ਹੈ ਗੁਰੂ ਨਾਨਕ ਸਾਹਿਬ ਜੀ ਦੇ ਬਚਨ ਪਰ ਉਸ ਉੱਪਰ ਵੀ ਰਾਗ ਦੀ ਕੋਈ ਬੰਦਿਸ਼ ਨਹੀਂ। ਉਸ ਬਾਣੀ ਦਾ ਸਿਰਲੇਖ ਹੀ ਇਹ ਹੈ ਕਿ ਸਲੋਕ ਵਾਰਾਂ ਤੇ ਵਧੀਕ। ਉਸ ਵਿਚ ਗੁਰੂ ਨਾਨਕ ਸਾਹਿਬ ਜੀ ਦੇ ਸਲੋਕ ਹਨ ਪਰ ਕ੍ਰਿਪਾਲੂ ਦਾਤਾ ਜੀ ਦੇ ਸਲੋਕਾਂ ਉੱਪਰ ਰਾਗ ਦੀ ਬੰਦਿਸ਼ ਨਹੀਂ।

ਇਹਨਾਂ 19 ਰਾਗਾਂ ਵਿਚੋਂ ਇਕ ਅਸੀਂ ਮਾਰੂ ਰਾਗ ਪੜ੍ਹਦੇ ਹਾਂ ਤੇ ਜਿਸ ਵੇਲੇ ਮਾਰੂ ਰਾਗ ਪ੍ਰਾਰੰਭ ਹੁੰਦਾ ਹੈ ਤਾਂ ਇਸਦੇ ਨਾਲ ਨਾਲ ਗੁਰੂ ਸਾਹਿਬ ਜੀ ਨੇ ਇਹ ਸ਼ਬਦ ਉਚਾਰਨ ਕੀਤਾ ਹੈ। ਭਾਵੇਂ ਸੰਸਾਰ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿਚ ਝੁੱਕਿਆ ਹੈ, ਪਰ ਉਸ ਵੇਲੇ ਲੋਕਾਂ ਦਾ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਤੀ ਜ਼ਿਆਦਾਤਰ ਕੀ ਨਜ਼ਰੀਆ ਸੀ, ਬਾਬਾ ਜੀ ਨੇ ਉਸਨੂੰ ਬਾਣੀ ਵਿਚ ਦਰਜ ਕਰ ਦਿੱਤਾ। ਉਸ ਵੇਲੇ ਦੇ ਸਮਾਜ ਨੇ, ਉਸ ਵੇਲੇ ਦੇ ਰਾਜਨੀਤਕ ਲੋਕਾਂ ਨੇ, ਉਸ ਵੇਲੇ ਦੀ ਪ੍ਰੋਹਤ ਜਮਾਤ ਨੇ, ਉਸ ਵੇਲੇ ਦੇ ਧਰਮ ਦੇ ਨਾਮ ਥੱਲੇ ਕੁਕਰਮ ਕਰਨ ਵਾਲੇ ਪਾਖੰਡੀ ਬੰਦਿਆਂ ਨੇ ਬਜਾਏ ਇਸ ਦੇ ਕਿ ਗੁਰੂ ਨਾਨਕ ਸਾਹਿਬ ਜੀ ਦੇ ਬੋਲੇ ਹੋਏ ਸੱਚ ਨੂੰ ਕਬੂਲ ਕਰਦੇ, ਉਲਟਾ ਮੇਰੇ ਗੁਰੂ ਨਾਨਕ ਸਾਹਿਬ ਨੂੰ ਕਈ ਇਹੋ ਜਿਹੇ ਸ਼ਬਦਾਂ ਨਾਲ ਸੰਬੋਧਿਤ ਕੀਤਾ ਅਤੇ ਗੁਰੂ ਨਾਨਕ ਸਾਹਿਬ ਜੀ ਨੇ ਸ਼ਬਦ ਲੁਕਾਏ ਨਹੀਂ ਕਿ ਲੋਕੀਂ ਮੈਨੂੰ ਇਹ ਕੁਝ ਕਹਿੰਦੇ ਸਨ। ਅੱਜ ਸਾਨੂੰ ਕੋਈ ਕਹੇ ਤਾਂ ਅਸੀਂ ਪਰਦੇ ਪਾ ਕੇ ਬੈਠ ਜਾਵਾਂਗੇ। ਬਾਬੇ ਦੇ ਹਿਰਦੇ ਵਿਚ ਸੱਚ ਹੈ ਤੇ ਸੱਚ ਦੀ ਨਿਕਲੀ ਹੋਈ ਆਵਾਜ਼ ਨੇ ਜੋ ਲੋਕਾਂ ਨੇ ਕਿਹਾ, ਉਸਨੂੰ ਪ੍ਰਵਾਨ ਕਰ ਲਿਆ ਅਤੇ ਪ੍ਰਵਾਨ ਕਰਨ ਤੋਂ ਬਾਅਦ ਇਹ ਗੱਲ ਕਹਿ ਦਿੱਤੀ ਕਿ ਤੁਹਾਡਾ ਮੇਰੇ ਪ੍ਰਤੀ ਨਜ਼ਰੀਆ ਇਹ ਹੈ ਤੇ ਜੋ ਕੁਝ ਮੈਂ ਹਾਂ, ਸ਼ਾਇਦ ਇਹ ਤੁਹਾਨੂੰ ਪਤਾ ਨਹੀਂ। ਮੇਰਾ ਅਸਲ ਵਿਚ ਜੀਵਨ ਇਹ ਹੈ। ਉਹ ਸ਼ਬਦ ਪ੍ਰਾਰੰਭ ਹੁੰਦਾ ਹੈ-

*ਮਾਰੂ ਮਹਲਾ ੧॥ ਕੋਈ ਆਖੈ ਭੂਤਨਾ*

ਕਈ ਲੋਕ ਕਹਿ ਰਹੇ ਹਨ ਇਹ ਤਾਂ ਭੂਤਨਾ ਹੈ।

*ਕੋ ਕਹੈ ਬੇਤਾਲਾ॥*

ਕਿਸੇ ਨੇ ਕਹਿ ਦਿੱਤਾ ਨਹੀਂ ਇਹ ਤਾਂ ਬੇਤਾਲਾ ਹੈ। ਬੇਤਾਲਾ ਦਾ ਅੱਖਰੀ ਅਰਥ ਹੈ

ਜਿਹੜਾ ਆਪਣੀ ਜ਼ਿੰਦਗੀ ਦੀ ਤਾਲ ਤੋਂ ਖੁੰਝ ਚੁੱਕਾ ਹੈ। ਤੀਸਰੀ ਤਰ੍ਹਾਂ ਦੇ ਲੋਕ ਸਨ ਜਿਹੜੇ ਕੇਵਲ ਬਾਬੇ ਨਾਨਕ ਨੂੰ ਆਮ ਇਨਸਾਨ ਸਮਝਦੇ ਸਨ ਤੇ ਉਹਨਾਂ ਨੇ ਸ਼ਬਦ ਕਹੇ-

*ਕੋਈ ਆਖੈ ਆਦਮੀ ਨਾਨਕੁ ਵੇਚਾਰਾ॥ ੧॥*

ਕੋਈ ਭੂਤ ਕਹਿੰਦਾ ਹੈ, ਕੋਈ ਬੇਤਾਲਾ ਕਹਿੰਦਾ ਹੈ, ਕੋਈ ਆਮ ਆਦਮੀ ਕਹਿੰਦਾ ਹੈ ਤੇ ਗੁਰਮੁਖੋ! ਕੋਈ ਕਹਿੰਦਾ ਪਿਆ ਸੀ ਛੱਡੋ ਵਿਚਾਰਾ ਆਮ ਸਾਦਾ ਜਿਹਾ ਬੰਦਾ ਹੈ। ਇਨਸਾਨੀਅਤ ਨੂੰ ਪਿਆਰ ਕਰਨ ਵਾਲਾ ਹੈ ਤੇ ਸੱਚੇ ਪਾਤਿਸ਼ਾਹ ਨੂੰ ਇਹ ਭੂਤਨਾ, ਬੇਤਾਲਾ, ਵਿਚਾਰਾ ਆਦਮੀ ਕਹਿੰਦੇ ਪਏ ਹਨ ਤੇ ਬਾਬਾ ਨਾਨਕ ਜੀ ਨੇ ਫਿਰ ਦੱਸਿਆ ਕਿ ਦੁਨੀਆਂ ਦੇ ਲੋਕੋ! ਮੈਂ ਅਸਲ ਵਿਚ ਹਾਂ ਕੀ। ਕਹਿਣ ਲੱਗੇ -

*ਭਇਆ ਦੇਵਾਨਾ ਸਾਹ ਕਾ ਨਾਨਕੁ ਬਉਰਾਨਾ॥*
*ਹਉ ਹਰਿ ਬਿਨੁ ਅਵਰੁ ਨ ਜਾਨਾ॥*

(ਅੰਗ ੯੯੧)

ਹੁਣ ਸਾਹ ਕਾ ਦੀਵਾਨਾ, ਸਾਹ ਦਾ ਅਰਥ ਹੈ ਪ੍ਰਮਾਤਮਾ। ਕਿਹੜੇ ਲੋਕ ਸਨ ਜਿਨ੍ਹਾਂ ਨੇ ਮੇਰੇ ਆਦਿ ਗੁਰੂ ਨਾਨਕ ਸਾਹਿਬ ਲਈ ਸ਼ਬਦ ਵਰਤੇ ਕਿ ਇਹ ਤਾਂ ਭੂਤਨਾ ਹੈ?

ਲੋਕ ਧਾਰਮਿਕ ਅਸਥਾਨਾਂ 'ਤੇ ਪੂਜਾ ਕਰਦੇ ਹਨ, ਪਾਠ ਕਰਦੇ ਹਨ, ਧਰਮ ਨੂੰ ਕਮਾਉਣ ਦਾ ਯਤਨ ਕਰਦੇ ਹਨ ਤੇ ਲੋਕ ਦਿਨ ਰਾਤ ਖੜਤਾਲਾਂ, ਚਿਮਟੇ, ਟੱਲੀਆਂ, ਢੋਲਕੀਆਂ ਆਦਿ ਸਾਜ ਵਜਾ ਵਜਾ ਕੇ ਰੱਬ ਨੂੰ ਪੁਕਾਰਦੇ ਹਨ ਕਿ ਪ੍ਰਮਾਤਮਾ ਤੂੰ ਦਰਸ਼ਨ ਦੇ, ਪ੍ਰਮਾਤਮਾ ਤੂੰ ਆ ਜਾ, ਵਾਹਿਗੁਰੂ ਤੂੰ ਦੀਦਾਰ ਦੇ, ਪਰ ਚੇਤੇ ਰੱਖੋ, ਮਨੁੱਖ ਰੱਬ ਨੂੰ ਪੁਕਾਰਦਾ ਜ਼ਰੂਰ ਹੈ ਪਰ ਜਿਸ ਦਿਨ ਇਸਦੇ ਸਾਹਮਣੇ ਰੱਬ ਸਾਖਿਆਤ ਹੋ ਕੇ ਆ ਜਾਏ ਤਾਂ ਢੋਲਕੀ ਛੈਣੇ ਵਜਾਉਣ ਵਾਲਾ ਉਸ ਰੱਬ ਉੱਤੇ ਵੀ ਸ਼ੱਕ ਕਰ ਬੈਠਦਾ ਹੈ। ਇਹ ਇਸ ਦੇ ਵਿਚ ਬੜਾ ਵੱਡਾ ਨੁਕਸ ਹੈ। ਜਦੋਂ ਇਸਨੂੰ ਸਮਝ ਨਾ ਪਈ ਤਾਂ ਇਸਨੇ ਬਾਬੇ ਨਾਨਕ ਨੂੰ ਭੂਤਨਾ, ਬੇਤਾਲਾ ਤੇ ਆਦਮੀ ਵਿਚਾਰਾ ਕਹਿ ਦਿੱਤਾ। ਜਿਸ ਦਿਨ

*ਜੋਤਿ ਰੂਪ ਹਰਿ ਆਪਿ ਗੁਰੂ ਨਾਨਕੁ ਕਹਾਯਉ॥*

(ਅੰਗ ੧੪੦੮)

ਇਥੇ ਇਹ ਨਾ ਸਮਝਿਉ ਕਿ ਭਾਈ ਸਾਹਿਬ ਗੁਰੂ ਨਾਨਕ ਨੂੰ ਰੱਬ ਕਹਿੰਦੇ ਪਏ ਹਨ। ਗੁਰਮੁਖੋ! ਇਸਦੇ ਵਿਚ ਕੋਈ ਦੋ ਰਾਵਾਂ ਨਹੀਂ। ਜੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਸਿਧਾਂਤ ਪੜ੍ਹੋ ਤਾਂ ਗੁਰੂ ਨਾਨਕ ਸਾਹਿਬ ਤਾਂ ਖ਼ੁਦ ਕਹਿੰਦੇ ਪਏ ਹਨ ਕਿ

*ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥*

(ਅੰਗ ੪੬੬)

ਆਪੁ ਰਖਿਓਨੁ ਦਾ ਅੱਖਰੀ ਅਰਥ ਹੈ ਕਿ ਮੇਰੇ ਵਾਹਿਗੁਰੂ ਜੀ ਨੇ ਆਪਣੇ ਆਪ ਨੂੰ

ਸਤਿਗੁਰੂ ਵਿਚ ਪ੍ਰਗਟ ਕਰ ਦਿੱਤਾ। ਜੇ ਹੋਰ ਬਚਨ ਅਸੀਂ ਪੜ੍ਹਨੇ ਹੋਣ ਤਾਂ ਗੁਰੂ ਸਾਹਿਬ ਦੇ ਬਚਨ ਪੜ੍ਹੋ-

*ਨਾਨਕ ਸੋਧੇ ਸਿੰਮ੍ਰਿਤਿ ਬੇਦ॥*
*ਪਾਰਬ੍ਰਹਮ ਗੁਰ ਨਾਹੀ ਭੇਦ॥*

(ਅੰਗ ੧੧੪੨)

ਗੁਰੂ ਵਿਚ ਤੇ ਰੱਬ ਵਿਚ ਅੰਤਰ ਕੀ ਹੈ ? ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨ ਪੜ੍ਹੋ-

*ਸਮੁੰਦ ਵਿਰੋਲਿ ਸਰੀਰੁ ਹਮ ਦੇਖਿਆ ਵਸਤ ਅਨੂਪ ਦਿਖਾਈ॥*
*ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨਾ ਭਾਈ॥*

(ਅੰਗ ੪੪੨)

ਬੇਨਤੀ ਕਰਾਂ, ਪਹਿਲਾ ਸ਼ਬਦ ਹੈ *ਕੋਈ ਆਖੈ ਭੂਤਨਾ।* ਕੁਝ ਲੋਕ ਅਜਿਹੇ ਹਨ ਜਿਹੜੇ ਮੇਰੀ ਸੱਚੀ ਸਰਕਾਰ ਲਈ ਸ਼ਬਦ ਵਰਤਦੇ ਹਨ ਇਹ ਭੂਤਨਾ ਹੈ। ਕਿਉਂ ? ਕਿਉਂਕਿ ਕੋਈ ਵੀ ਅਸੀਂ ਗੱਲ ਕਰਦੇ ਹਾਂ ਤਾਂ ਉਹ ਸਾਡੀ ਹਰ ਗੱਲ ਨੂੰ ਦੇਖਦਾ ਪਿਆ ਹੈ।

ਡਾਕਟਰ ਤਾਰਨ ਸਿੰਘ ਨੇ ਬੜੀ ਸੋਹਣੀ ਇਸਦੀ ਵਿਆਖਿਆ ਕੀਤੀ ਹੈ। ਉਹ ਕਹਿੰਦੇ ਹਨ ਕਿ ਭੂਤਨਾ ਕਹਿਣ ਵਾਲੇ ਕੌਣ ਲੋਕ ਸਨ ? ਕਹਿੰਦੇ ਹਨ ਉਹ ਲੋਕ ਜਿਹੜੇ ਧਰਮ ਦੇ ਚਿੰਨ੍ਹ ਤਾਂ ਧਾਰਨ ਕਰੀ ਬੈਠੇ ਸਨ, ਰੱਬ ਦੇ ਨਾਮ ਦੇ ਉੱਪਰ ਕਰਮ-ਕਾਂਡ ਤਾਂ ਕਰਦੇ ਸਨ, ਪ੍ਰਮਾਤਮਾ ਦੇ ਨਾਮ ਉੱਪਰ ਧਰਮ ਦੇ ਗੀਤ ਤਾਂ ਗਾਉਂਦੇ ਸਨ, ਪਰ ਹਕੀਕਤ ਵਿਚ ਉਹਨਾਂ ਦਾ ਗਾਉਣਾ, ਉਹਨਾਂ ਦੇ ਧਰਮ ਦੇ ਚਿੰਨ੍ਹ ਕੇਵਲ ਦਿਖਾਵਾ ਮਾਤਰ ਸਨ ਤੇ ਜਿਸ ਦਿਨ ਬਾਬੇ ਨਾਨਕ ਨੇ ਉਸ ਪਾਖੰਡ ਨੂੰ, ਉਸ ਕਰਮ ਕਾਂਡ ਨੂੰ, ਧਰਮ ਦੇ ਚਿੰਨ੍ਹ ਦੇ ਥੱਲੇ ਲੁੱਕੇ ਹੋਏ ਸ਼ੈਤਾਨ ਨੂੰ ਪ੍ਰਗਟ ਕੀਤਾ ਤੇ ਜਿਹੜੇ ਖ਼ੁਦ ਭੂਤਨੇ ਸਨ ਉਹਨਾਂ ਨੂੰ ਮੇਰਾ ਗੁਰੂ ਨਾਨਕ ਇਕ ਭੂਤਨਾ ਹੀ ਦਿੱਸਿਆ ਤੇ ਸ਼ਬਦ ਕਹਿ ਦਿੱਤਾ, ਛੱਡੋ ਇਹ ਤਾਂ ਜੇ ਕੋਈ ਗੱਲ ਕਰੀਏ ਤਾਂ ਹਰ ਗੱਲ ਪੁੱਠੀ ਕਰਦਾ ਹੈ, ਇਸਦੀ ਬਿਰਤੀ ਤਾਂ ਭੂਤਨਿਆਂ ਵਾਲੀ ਬਣ ਚੁੱਕੀ ਹੈ। ਪਿਆਰਿਓ ! ਆਸਾ ਦੀ ਵਾਰ ਦਾ ਕੀਰਤਨ ਗੁਰਮੁਖ ਪਿਆਰੇ ਭਾਵਨਾ ਨਾਲ ਕਰਦੇ ਹਨ। ਅਸੀਂ ਨੇਤਰ ਬੰਦ ਕਰਕੇ ਸੁਣਦੇ ਹਾਂ ਤੇ ਜੇ ਕਿਤੇ ਆਸਾ ਦੀ ਵਾਰ ਦੇ ਸਲੋਕਾਂ ਦੀ ਵਿਆਖਿਆ ਕੀਤੀ ਜਾਏ ਤਾਂ ਮੇਰਾ ਨਹੀਂ ਖ਼ਿਆਲ ਕਿ ਅਜਿਹੇ ਲੋਕ ਬਾਬੇ ਦੇ ਸੱਚ ਨੂੰ ਝੱਲ ਸਕਣ। ਜਿਹੜੇ ਸ਼ਬਦ ਗੁਰੂ ਨਾਨਕ ਨੇ ਆਸਾ ਦੀ ਵਾਰ ਵਿਚ ਕਹੇ, ਜਦੋਂ ਉਹਨਾਂ ਕਰਮ-ਕਾਂਡੀ ਲੋਕਾਂ ਦੇ ਹਲਵੇ ਮਾਂਡੇ ਨੂੰ ਸੱਟ ਵੱਜੀ ਤਾਂ ਉਹਨਾਂ ਨੇ ਪ੍ਰਚਾਰ ਸ਼ੁਰੂ ਕਰ ਦਿੱਤਾ ਕਿ ਗੁਰੂ ਨਾਨਕ ਤਾਂ ਭੂਤਨਾ ਹੈ।

ਸਭ ਤੋਂ ਪਹਿਲੀ ਘਟਨਾ ਇਹ ਹੈ ਕਿ ਗੁਰੂ ਨਾਨਕ ਸਾਹਿਬ ਨੇ ਉਸ ਵੇਲੇ ਦੇ ਤਿੰਨ ਤਰ੍ਹਾਂ ਦੇ ਲੋਕਾਂ ਨੂੰ ਚੰਗੀ ਤਰ੍ਹਾਂ ਘੋਖਿਆ। ਬਾਬੇ ਨਾਨਕ ਨੇ ਇਕੱਲੀ ਰੱਬ ਦੀ ਗੱਲ ਨਹੀਂ ਕੀਤੀ। ਸਭ ਤੋਂ ਪਹਿਲੀ ਗੱਲ ਉਸ ਵੇਲੇ ਜਿਸ ਧਰਤੀ 'ਤੇ ਗੁਰੂ ਨਾਨਕ ਸਾਹਿਬ ਆਏ ਹਨ ਤੇ ਇਸ

ਹਿੰਦੁਸਤਾਨ ਦੀ ਧਰਤੀ ਦੇ ਆਮ ਸਮਾਜ ਦੇ ਤਿੰਨ ਮਲਾਹ ਬਣੇ ਸਨ, ਜਿਹੜੇ ਲੋਕਾਂ ਨੂੰ ਧਾਰਮਿਕ ਤੌਰ 'ਤੇ ਅਗਵਾਈ ਦੇਣ ਵਿਚ ਆਪਣੇ ਆਪ ਨੂੰ ਪ੍ਰਗਟ ਕਰਦੇ ਸਨ, ਉਹਨਾਂ ਨੇ ਭੂਤਨਾ ਹੀ ਕਹਿਣਾ ਸੀ। ਜਦੋਂ ਗੁਰੂ ਨਾਨਕ ਸਾਹਿਬ ਸਾਹਮਣੇ ਕਾਜ਼ੀ ਆਇਆ ਤਾਂ ਉਹਨਾਂ ਨੇ ਇਕੋ ਗੱਲ ਕਹੀ ਕਿ ਲੋਕੋ ! ਇਸਦੇ ਲੰਮੇ ਪਾਏ ਹੋਏ ਚੋਲੇ ਨੂੰ ਤੁਸੀਂ ਦੇਖਕੇ ਕਹਿੰਦੇ ਹੋ ਕਿ ਇਹ ਕਾਜ਼ੀ ਹੈ ਪਰ ਇਸ ਦੀ ਅੰਦਰ ਦੀ ਕਾਲਖ ਦਾ ਤੁਹਾਨੂੰ ਪਤਾ ਨਹੀਂ। ਇਸਦੇ ਵਰਗਾ ਝੂਠਾ ਬੰਦਾ ਹੀ ਦੁਨੀਆਂ 'ਤੇ ਕੋਈ ਨਹੀਂ। ਹੁਣ ਇਹਨਾਂ ਲੋਕਾਂ ਨੇ ਭੂਤਨਾ ਕਿਹਾ, ਕਿਉਂਕਿ ਜਿਨ੍ਹਾਂ ਨੂੰ ਸੱਚ ਬਾਬੇ ਨਾਨਕ ਨੇ ਮੂੰਹ 'ਤੇ ਕਿਹਾ, ਉਹਨਾਂ ਨੇ ਆਪਣੀ ਚਮੜੀ ਬਚਾਉਣ ਦੀ ਖ਼ਾਤਰ ਇਹ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਕਿ ਛੱਡੋ ਇਹ ਤਾਂ ਭੂਤਨਾ ਹੈ, ਜਿਹੜੀ ਗੱਲ ਕਰੀਏ, ਉਸਦੇ ਉਲਟ ਹੀ ਚੱਲਦਾ ਹੈ। ਬਾਬੇ ਨੇ ਪਹਿਲਾ ਬਚਨ ਕਿਹਾ–

*ਕਾਦੀ ਕੂੜੁ ਬੋਲਿ ਮਲੁ ਖਾਇ॥*

ਕਾਜ਼ੀ ਝੂਠ ਬੋਲ ਬੋਲ ਕੇ ਰਿਸ਼ਵਤ ਪਿਆ ਖਾਂਦਾ ਹੈ। ਹੁਣ ਉਸ ਵੇਲੇ ਦਾ ਜੱਜ, ਉਸ ਵੇਲੇ ਦਾ ਇਨਸਾਫ਼ ਕਰਨ ਵਾਲਾ ਹਕੂਮਤ ਵੱਲੋਂ ਕਾਜ਼ੀ ਹੈ ਤੇ ਕਾਜ਼ੀ ਦੇ ਸਾਹਮਣੇ ਖਲੋ ਕੇ ਕਹਿ ਦੇਣਾ ਕਿ ਤੂੰ ਕੂੜ ਖਾਂਦਾ ਪਿਆ ਹੈਂ, ਝੂਠ ਬੋਲਦਾ ਪਿਆ ਹੈਂ ਤੇ ਪਿਆਰਿਉ ! ਉਸ ਕਾਜ਼ੀ ਨੇ ਸਿਰੋਪਾ ਤਾਂ ਨਹੀਂ ਸੀ ਦੇਣਾ, ਉਸ ਕਾਜ਼ੀ ਨੇ ਬਾਬੇ ਨਾਨਕ ਨੂੰ ਭੂਤਨਾ ਹੀ ਕਹਿਣਾ ਸੀ। ਹੁਣ ਸਾਹਮਣੇ ਆ ਗਿਆ ਬ੍ਰਾਹਮਣ। ਕਹਿਣ ਲੱਗੇ–

*ਬ੍ਰਾਹਮਣੁ ਨਾਵੈ ਜੀਆ ਘਾਇ॥*

(ਅੰਗ ੬੬੨)

ਨਹਾਂਦਾ ਹੈ, ਤੀਰਥਾਂ ਦਾ ਇਸ਼ਨਾਨ ਕਰਦਾ ਹੈ। ਬਾਬਾ ਨਾਨਕ ਜੀ ਕਹਿਣ ਲੱਗੇ ਤਾਂ ਕੀ ਹੋਇਆ ਜੇ ਅਠਸਠ ਤੀਰਥਾਂ ਦਾ ਇਸ਼ਨਾਨ ਕਰਦਾ ਹੈ, ਪਰ ਇਹ ਤਾਂ ਆਪਣੇ ਜਿਹੜੇ ਇਸਦੇ ਜਜਮਾਨ ਹਨ, ਮਰਨ ਤੋਂ ਬਾਅਦ ਵੀ ਉਹਨਾਂ ਦੇ ਨਾਮ 'ਤੇ ਪੇਟ ਭਰੀ ਜਾਂਦਾ ਹੈ। ਆਪਣੇ ਜੀਵਾਂ ਦਾ ਘਾਤ ਕਰਕੇ ਖਾਂਦਾ ਹੈ। ਇਹ ਕਾਹਦਾ ਧਾਰਮਿਕ ਆਗੂ ਹੈ ? ਤੀਸਰਿਆਂ ਨੇ ਕਿਹਾ, ਛੱਡੋ ਜੀ, ਜੋਗੀ ਤਾਂ ਕਿਸੇ ਨਾਲ ਪਾਪ ਨਹੀਂ ਨਾ ਕਰਦਾ, ਉਹ ਤਾਂ ਮੰਗ ਕੇ ਰੋਟੀ ਖਾਂਦਾ ਹੈ, ਪਿੰਡੇ 'ਤੇ ਸੁਆਹ ਮਲੀ ਬੈਠਾ ਹੈ ਪਰੰਤੂ ਬਾਬਾ ਨਾਨਕ ਜੀ ਨੇ ਕਿਹਾ ਕਿ ਇਹ ਧਰਮ ਦੀ ਖੋਜ ਵਿਚ ਚੱਲਿਆ ਜ਼ਰੂਰ ਹੈ, ਪਰ ਚੇਤੇ ਰੱਖੋ, ਇਹ ਭਗੌੜਾ ਬਣ ਗਿਆ ਹੈ, ਕਾਇਰ ਬਣ ਕੇ ਕੰਧਰਾਂ ਵਿਚ ਲੁੱਕਿਆ ਬੈਠਾ ਹੈ।

*ਜੋਗੀ ਜੁਗਤਿ ਨ ਜਾਣੈ ਅੰਧੁ॥*
*ਤੀਨੇ ਓਜਾੜੇ ਕਾ ਬੰਧੁ॥*

(ਅੰਗ ੬੬੨)

ਇਹ ਤਿੰਨੇ ਸਮਾਜ ਨੂੰ ਉਜਾੜਦੇ ਪਏ ਹਨ। ਪਿਆਰਿਉ ! ਤਿੰਨ ਆਗੂ ਇਸ ਧਰਤੀ ਦੇ ਤੇ ਤਿੰਨਾਂ ਨੂੰ ਸਾਹਮਣੇ ਖਲੋ ਕੇ ਕਹਿ ਦਿੱਤਾ ਕਿ ਇਕ ਕੂੜ ਪਿਆ ਖਾਂਦਾ ਹੈ। ਦੂਜਾ

ਤੀਰਥਾਂ 'ਤੇ ਨਹਾਈ ਜਾਂਦਾ ਹੈ ਪਰ ਜੀਵਾਂ ਦਾ ਘਾਤ ਕਰਦਾ ਹੈ। ਤੀਜਾ ਪਿੰਡੇ 'ਤੇ ਸੁਆਹ ਮਲੀ ਬੈਠਾ ਹੈ। ਮਤ ਸਮਝਿਉ ਕਿ ਤੁਹਾਡੇ ਜੀਵਨ ਦੀ ਨਈਆ ਪਾਰ ਕਰਨਗੇ। ਕਹਿਣ ਲੱਗੇ ਹਕੀਕਤ ਵਿਚ ਇਹ ਤਿੰਨੇ ਸਮਾਜ ਦਾ ਉਜਾੜਾ ਕਰੀ ਬੈਠੇ ਹਨ। ਹੁਣ ਇਹਨਾਂ ਲੋਕਾਂ ਨੇ ਸ਼ਬਦ ਵਰਤਿਆ ਕਿ ਗੁਰੂ ਨਾਨਕ ਭੂਤਨਾ ਹੈ। ਆਉ ਆਸਾ ਦੀ ਵਾਰ ਵਿਚੋਂ ਅਸੀਂ ਕੁਝ ਬਚਨ ਲਈਏ ਤੇ ਗੁਰੂ ਨਾਨਕ ਸਾਹਿਬ ਜੀ ਦੇ ਵੇਲੇ ਦੀ ਜਿਹੜੀ ਦਸ਼ਾ ਹੈ, ਉਸ ਦੀਆਂ ਦੋ ਪਉੜੀਆਂ ਮੈਂ ਆਰੰਭ ਵਿਚ ਕਹਿੰਦਾ ਜਾਵਾਂ ਭਾਈ ਸਾਹਿਬ ਭਾਈ ਗੁਰਦਾਸ ਜੀ ਦੀਆਂ। ਭਾਈ ਸਾਹਿਬ ਕਹਿਣ ਲੱਗੇ-

*ਫਿਰਿ ਪੁਛਣਿ ਸਿਧ ਨਾਨਕਾ ਮਾਤ ਲੋਕ ਵਿਚਿ ਕਿਆ ਵਰਤਾਰਾ ?*

ਸਿੱਧ ਪੁੱਛਦੇ ਪਏ ਹਨ ਗੁਰੂ ਸਾਹਿਬ ਨੂੰ ਕਿ ਥੱਲੇ ਮਾਤ ਲੋਕ ਵਿਚ ਕੀ ਵਰਤਾਰਾ ਹੈ? ਆਪ ਉੱਚੇ ਪਹਾੜਾਂ ਵਿਚ ਬੈਠੇ ਹਨ, ਥੱਲੇ ਸਮਾਜ ਦਾ ਉਹਨਾਂ ਨੂੰ ਕੋਈ ਫ਼ਿਕਰ ਨਹੀਂ।

*ਫਿਰਿ ਪੁਛਣਿ ਸਿਧ ਨਾਨਕਾ ਮਾਤ ਲੋਕ ਵਿਚਿ ਕਿਆ ਵਰਤਾਰਾ ?*
*ਸਭ ਸਿਧੀ ਇਹ ਬੁਝਿਆ ਕਲਿ ਤਾਰਣਿ ਨਾਨਕ ਅਵਤਾਰਾ।*

ਹੁਣ ਦੇਖੋ ਮੇਰੇ ਗੁਰੂ ਨਾਨਕ ਦਾ ਇਸ ਸਮਾਜ ਪ੍ਰਤੀ, ਇਥੋਂ ਦੀ ਮਨੁੱਖਤਾ ਪ੍ਰਤੀ ਕਿੰਨਾ ਕੁ ਦਰਦ ਹੈ ? ਨਾਲੇ ਬਾਪੂ ਨੂੰ ਕਿਸੇ ਚੀਜ਼ ਦੀ ਕਮੀ ਥੋੜੀ ਸੀ। ਜਿਸਦਾ ਬਾਪੂ ਪਟਵਾਰੀ ਹੋਵੇ, ਜਿਸਦੇ ਘਰ ਦੇ ਅੰਦਰ ਸੈਂਕੜੇ ਮੱਝਾਂ-ਗਾਵਾਂ ਹੋਣ, ਜਿਸਦੇ ਬਾਪ ਦੀ ਪੈਲੀ ਮੁਰੱਬਿਆਂ ਦੇ ਹਿਸਾਬ ਨਾਲ ਹੋਵੇ ਤੇ ਜਿਸ ਘਰ ਵਿਚ ਬਾਬਾ ਵਿਆਹਿਆ ਗਿਆ ਹੈ, ਭਾਈ ਮੂਲੇ ਦੇ ਘਰ ਅੰਦਰ ਕਿਸੇ ਚੀਜ਼ ਦੀ ਕਮੀ ਨਹੀਂ। ਉਸਨੂੰ ਵੀ ਰੱਬ ਨੇ ਰਹਿਮਤਾਂ ਨਾਲ ਨਿਵਾਜਿਆ ਪਿਆ ਹੈ। ਗੁਰਮੁਖੋ ! ਕਦੀ ਦੇਖੋ ਆਪਣੇ ਘਰ ਵਿਚ ਕਿਸੇ ਚੀਜ਼ ਦੀ ਕਮੀ ਨਹੀਂ। ਜੇ ਦੇਖੋ ਸੁਲਤਾਨਪੁਰ ਜਾਂਦੇ ਹਨ ਤਾਂ ਭਾਈ ਗੁਰਦਾਸ ਨੇ ਦੌਲਤ ਖ਼ਾਂ ਲੋਧੀ ਨੂੰ ਬਾਬੇ ਨਾਨਕ ਦੇ ਸਿੱਖਾਂ ਦੀ ਗਿਣਤੀ ਵਿਚ ਲਿਖਿਆ ਹੈ।

*ਦਉਲਤ ਖਾਂ ਲੋਦੀ ਭਲਾ ਹੋਆ ਜਿੰਦ ਪੀਰੁ ਅਬਿਨਾਸੀ॥*

(ਵਾਰ ੧੧, ਪ: ੧੩)

ਉਹ ਕਹਿੰਦਾ ਪਿਆ ਹੈ, ਬਾਬਾ ਮੈਂ ਸਭ ਕੁਝ ਮੋਦੀਖ਼ਾਨਾ ਛੱਡ ਕੇ ਜਿਥੇ ਕਹੇਂਗਾ, ਉਥੇ ਬੈਠਣ ਲਈ ਤਿਆਰ ਹਾਂ ਪਰ ਤੂੰ ਸੁਲਤਾਨਪੁਰ ਛੱਡ ਕੇ ਨਾ ਜਾਈਂ। ਜਿਸਦੇ ਚਰਨਾਂ ਵਿਚ ਇੰਨੇ ਇੰਨੇ ਧਨਾਢ ਝੁੱਕੇ ਬੈਠੇ ਹਨ, ਆਖ਼ਿਰ ਉਸ ਬਾਬੇ ਦੇ ਅੰਦਰ ਇਕ ਦਰਦ ਸੀ ਕਿ ਮੇਰੇ ਹਿੰਦੁਸਤਾਨ ਦਾ ਸਮਾਜ ਗਰਕਦਾ ਪਿਆ ਹੈ। ਇਥੋਂ ਦੇ ਲੋਕ ਧਰਮ ਦੇ ਨਾਮ ਥੱਲੇ ਕੁਕਰਮ ਪਏ ਕਰਦੇ ਹਨ ਤੇ ਜਦੋਂ ਸਿੱਧਾਂ ਨੇ ਪੁੱਛਿਆ ਤਾਂ ਹੁਣ ਦੇਖੋ ਬਾਬੇ ਨਾਨਕ ਦਾ ਅੰਦਰ। ਕਹਿਣ ਲੱਗੇ-

*ਫਿਰਿ ਪੁਛਣਿ ਸਿਧ ਨਾਨਕਾ ਮਾਤ ਲੋਕ ਵਿਚਿ ਕਿਆ ਵਰਤਾਰਾ।*
*ਸਭ ਸਿਧੀ ਇਹ ਬੁਝਿਆ ਕਲਿ ਤਾਰਣਿ ਨਾਨਕ ਅਵਤਾਰਾ।*

*ਬਾਬੇ ਆਖਿਆ ਨਾਥ ਜੀ!*

*ਸਚੁ ਚੰਦ੍ਰਮਾ ਕੂੜੁ ਅੰਧਾਰਾ।*

ਕਹਿਣ ਲੱਗੇ ਨਾਥ ਜੀ ! ਕਿਸਦੀ ਗੱਲ ਪਏ ਕਰਦੇ ਹੋ, ਥੱਲੇ ਤਾਂ ਕੂੜ ਦੀ ਅਮਾਵਸ ਹੈ। ਕੂੜੁ ਅੰਧਾਰਾ ਦਾ ਅੱਖਰੀ ਅਰਥ ਹੈ ਕਾਲੀ ਬੋਲੀ ਰਾਤ ਹੈ।

*ਬਾਬੇ ਆਖਿਆ ਨਾਥ ਜੀ ! ਸਚੁ ਚੰਦ੍ਰਮਾ ਕੂੜੁ ਅੰਧਾਰਾ।*

*ਕੂੜੁ ਅਮਾਵਸਿ ਵਰਤਿਆ ਹਉ ਭਾਲਣਿ ਚੜ੍ਹਿਆ ਸੰਸਾਰਾ।*

ਹਨੇਰਾ, ਕੂੜ, ਮੱਸਿਆ ਦੀ ਰਾਤ ਹੈ, ਚਾਨਣ ਚੰਦਰਮਾ ਦੀ ਰਾਤ ਹੈ। ਅਮਾਵਸ ਦੀ ਕਾਲੀ ਬੋਲੀ ਰਾਤ ਆ ਗਈ ਹੈ। ਮੈਂ ਇਸ ਕਰਕੇ ਚੜ੍ਹਿਆ ਹਾਂ, ਭਾਲਣ ਤੁਰਿਆ ਹਾਂ ਕਿ ਹੇ ਰੱਬ ਜੀ ! ਇਸ ਧਰਤੀ 'ਤੇ ਕੋਈ ਸੱਚ ਦਾ ਚੰਦਰਮਾ ਹੈ, ਜਿਸਨੂੰ ਮਿਲਕੇ ਤੇਰੀ ਯਾਦ ਆ ਸਕੇ। ਕਹਿਣ ਲੱਗੇ-

*ਪਾਪਿ ਗਿਰਾਸੀ ਪਿਰਥਮੀ ਧਉਲੁ ਖੜਾ ਧਰਿ ਹੇਠ ਪੁਕਾਰਾ।*

*ਸਿਧ ਛਪਿ ਬੈਠੇ ਪਰਬਤੀ*

ਤੁਸੀਂ ਲੁੱਕ ਕੇ ਪਰਬਤਾਂ ਵਿਚ ਬੈਠੇ ਹੋ, ਤੁਹਾਨੂੰ ਕੀ ਪਤਾ ਹੈ ਕਿ ਥੱਲੇ ਜ਼ੁਲਮ ਦੀ ਹਨੇਰੀ ਪਈ ਚੱਲਦੀ ਹੈ। ਇਹ ਮੈਂ ਤਾਂ ਕਹਿ ਰਿਹਾ ਹਾਂ, ਕਿਉਂਕਿ ਅੱਜ ਵੀ ਸਾਡਾ ਨਜ਼ਾਮ ਅਜਿਹਾ ਹੈ ਕਿ ਜਦੋਂ ਤੁਸੀਂ ਆਪਣੀ ਜ਼ਬਾਨ ਤੋਂ ਸੱਚ ਬੋਲਣ ਦੀ ਜੁਰਅੱਤ ਕਰਦੇ ਹੋ ਤਾਂ ਬਹੁਤ ਸਾਰੇ ਕਮਦਿਲੇ ਲੋਕ ਤੁਹਾਨੂੰ ਰੋਕਣ ਆਉਣਗੇ ਕਿ ਭਾਈ ਸਾਹਿਬ ਇਹ ਗੱਲ ਨਾ ਕਰਿਆ ਕਰੋ। ਮੈਂ ਸੋਚਦਾ ਹਾਂ, ਗੁਰੂ ਨਾਨਕ ਦੇ ਸਿੱਖੋ ! ਉਸਨੇ ਤਾਂ ਪਹਾੜ ਉੱਤੇ ਬੈਠੇ ਹੋਏ ਬੁਜ਼ਦਿਲਾਂ ਨੂੰ ਥੱਲੇ ਲਿਆ ਕੇ ਕਿਹਾ ਕਿ ਜੀਵਨ ਇਕ ਸੰਗਰਾਮ ਹੈ। ਭਗੌੜੇ ਬਣ ਕੇ ਨਾ ਮਰੋ। ਜੇ ਮਰਨਾ ਹੈ ਤਾਂ ਰਣ-ਤੱਤੇ ਵਿਚ ਜੂਝ ਕੇ ਮਰੋ। ਕਹਿਣ ਲੱਗੇ-

*ਬਾਬੇ ਆਖਿਆ ਨਾਥ ਜੀ! ਸਚੁ ਚੰਦ੍ਰਮਾ ਕੂੜੁ ਅੰਧਾਰਾ।*

*ਕੂੜੁ ਅਮਾਵਸਿ ਵਰਤਿਆ ਹਉ ਭਾਲਣਿ ਚੜ੍ਹਿਆ ਸ਼ੰਸਾਰਾ।*

*ਪਾਪਿ ਗਿਰਾਸੀ ਪਿਰਥਮੀ ਧਉਲੁ ਖੜਾ ਧਰਿ ਹੇਠ ਪੁਕਾਰਾ।*

*ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ।*

*ਜੋਗੀ ਗਿਆਨ ਵਿਹੂਣਿਆ ਨਿਸਦਿਨਿ ਅੰਗਿ ਲਗਾਇਨਿ ਛਾਰਾ।*

ਦਿਨ ਰਾਤ ਪਿੰਡੇ 'ਤੇ ਸੁਆਹ ਹੀ ਮੱਲੀ ਜਾਂਦੇ ਹੋ। ਆ ਕੇ ਥੱਲੇ ਦੇਖੋ ਝਾਤੀ ਮਾਰ ਕੇ-

*ਬਾਝੁ ਗੁਰੂ ਡੁਬਾ ਜਗੁ ਸਾਰਾ॥੨੯॥*

(ਵਾਰ ੧, ਪ: ੨੯)

ਪੂਰੇ ਗੁਰੂ ਤੋਂ ਬਿਨਾਂ ਸੰਸਾਰ ਡੁੱਬ ਗਿਆ। ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ !

ਅੱਜ ਅਸੀਂ ਕਥਾ ਉਹ ਕਰਨ ਲੱਗੇ ਹਾਂ। ਅੱਜ ਤੋਂ 500 ਸਾਲ ਪਹਿਲਾਂ ਦੀ ਗੱਲ ਕਰਾਂ, ਪਰ ਇਕ ਅਰਦਾਸ ਮੈਂ ਜ਼ਰੂਰ ਕਰਦਾ ਹਾਂ, ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ! ਜਿਹੜੇ ਬਚਨ ਤੁਸੀਂ ਸਿੱਧਾਂ ਨੂੰ ਕਹਿ ਕੇ ਗਏ ਸੀ ਕਿ ਮਾਤ ਲੋਕ ਵਿਚ ਇਹ ਪਾਪ ਪਏ ਹੁੰਦੇ ਹਨ, ਮੇਰੇ ਬਾਬਾ ਤੂੰ ਦੇਖ ਤਾਂ ਸਹੀ ਆਪਣੇ ਵਿਹੜੇ ਵਿਚ ਝਾਤੀ ਮਾਰ ਕੇ, ਅੱਜ ਤੇਰੇ ਆਗੂ ਤੇਰੇ ਨਾਮ ਉੱਤੇ ਉਹੀ ਕੁਕਰਮ ਪਏ ਕਰਦੇ ਹਨ, ਜਿਨ੍ਹਾਂ ਬਾਰੇ ਕਦੀ ਤੂੰ ਸਿੱਧਾਂ ਨੂੰ ਪਹਾੜਾਂ ਉੱਤੇ ਬੈਠ ਕੇ ਸੁਚੇਤ ਕੀਤਾ ਸੀ। ਉਹ ਕਿਹੜੇ ਕੁਕਰਮ ਹਨ ? ਅਗਲੀ ਪਉੜੀ ਵਿਚ ਬਾਬਾ ਜੀ ਨੇ ਕਿਹਾ-

*ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।*

ਲੋਕਾਂ ਦੀ ਬਿਰਤੀ ਕੁੱਤੇ-ਮੁਹੀ ਹੋ ਗਈ ਹੈ। ਕੁੱਤੇ-ਮੁਹੀ ਬਿਰਤੀ ਕੀ ਹੈ? ਪਿਆਰਿਉ ! ਕੁੱਤੇ-ਮੁਹੀ ਬਿਰਤੀ ਹੈ, ਇਕ ਤਾਂ ਕੁੱਤਾ ਹੈ ਵਫ਼ਾਦਾਰ, ਉਸਨੂੰ ਭਗਤ-ਬਿਰਤੀ ਕਿਹਾ ਜਾਂਦਾ ਹੈ।

*ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥*
*ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ॥*

(ਅੰਗ ੧੪੨੮)

ਇਹ ਵਫ਼ਾਦਾਰੀ ਹੈ। ਕੁੱਤੇ-ਮੁਹੀ ਦੇ ਅਰਥ ਕਰ ਦੇਵਾਂ ਕਿ-

*ਹਮ ਕੂਕਰ ਤੇਰੇ ਦਰਬਾਰਿ॥*
*ਭਉਕਹਿ ਆਗੈ ਬਦਨੁ ਪਸਾਰਿ॥*

(ਅੰਗ ੯੬੯)

ਕੁੱਤੇ-ਮੁਹੀ ਬਿਰਤੀ ਇਹ ਹੈ ਕਿ ਕੁੱਤਾ ਉਹ ਹੈ ਜਿਸਨੂੰ ਬਾਬਾ ਜੀ ਨੇ ਕਿਹਾ-

*ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥*
*ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥*

(ਅੰਗ ੪੧੧)

ਪਦਾਰਥਾਂ ਦੇ ਸੁੱਖ ਦੀ ਖ਼ਾਤਰ ਇਕ ਕੁੱਤਾ ਹਰ ਘਰ ਦੀਆਂ ਝਿੜਕਾਂ ਸਹਿ ਕੇ ਪੂਛ ਹੇਠਾਂ ਕਰਕੇ ਤੇ ਮੂੰਹ ਨੀਵਾਂ ਪਾ ਕੇ ਖਾਣ ਲਈ ਤੁਰ ਜਾਂਦਾ ਹੈ। ਕਹਿਣ ਲੱਗੇ, ਜੋਗੀਉ ! ਲੋਕਾਂ ਦਾ ਕੋਈ ਦੀਨ ਈਮਾਨ ਨਹੀਂ ਹੈ। ਜਿਥੇ ਚਾਰ ਟੱਕੇ ਦੇਖੇ, ਕੁੱਤੇ ਦੀ ਤਰ੍ਹਾਂ ਉਥੇ ਸੁੰਘਣ ਲੱਗ ਪੈਂਦੇ ਹਨ। ਬਾਬੇ ਨਾਨਕ ਜੀ ਨੇ ਕਿਹਾ, ਇਕ ਕੁੱਤੇ ਨੂੰ ਘਰ ਵਿਚ ਪਾਲਦੇ ਹਾਂ। ਉਸਨੂੰ ਦੁੱਧ ਦਿੱਤਾ, ਉਸਨੂੰ ਖ਼ੁਰਾਕ ਦਿੱਤੀ। ਕਹਿਣ ਲੱਗੇ ਜਿਸ ਦਿਨ ਹਲਕ ਗਿਆ ਤਾਂ ਵਫ਼ਾਦਾਰੀ ਕਰਨ ਵਾਲਾ ਕੁੱਤਾ ਹੀ ਮਾਲਕ ਨੂੰ ਕੱਟਣ ਆ ਪਿਆ। ਕਹਿਣ ਲੱਗੇ ਇਥੇ ਕੋਈ ਕਿਸੇ ਦਾ ਵਫ਼ਾਦਾਰ ਨਹੀਂ ਹੈ। ਕੁੱਤੇ-ਮੁਹੀ ਬਣੀ ਹੋਈ ਹੈ ਤੇ ਲੋਕ ਇਕ ਦੂਜੇ ਨੂੰ ਪਾੜ ਪਾੜ ਕੇ ਖਾ ਰਹੇ ਹਨ।

*ਕਲਿ ਆਈ ਕੁਤੇ ਮੁਹੀ ਖਾਜੁ ਹੋਇਆ*

ਖਾਣਾ ਕੀ ਬਣ ਗਿਆ ਹੈ ?

*ਮੁਰਦਾਰ ਗੁਸਾਈ।*

ਗੁਸਾਈ ਦਾ ਅਰਥ ਕਰਾਂਗੇ ਹੇ ਗੁਸਾਈਂ ! ਲੋਕਾਂ ਦਾ ਖਾਣਾ ਮੁਰਦਾਰ ਬਣ ਗਿਆ ਹੈ, ਮੁਰਦੇ ਖਾਣਾ ਤੇ ਮੁਰਦੇ ਖਾਣ ਦਾ ਮਤਲਬ ਹੈ ਰੱਬ ਦੇ ਦਿੱਤੇ 'ਤੇ ਭਰੋਸਾ ਨਹੀਂ। ਲੋਕਾਂ ਦਾ ਪਰਾਇਆ ਹੱਕ ਖੋਹ ਖੋਹ ਕੇ ਖਾਈ ਜਾਣਾ। ਲੋਕ ਮੁਰਦੇ ਪਏ ਖਾਂਦੇ ਹਨ। ਪਿਆਰਿਉ ! ਸੱਚ ਨੂੰ ਕਿਹੜਾ ਸੁਣੇਗਾ, ਕਿਉਂਕਿ ਕੀਰਤਨ ਤਾਂ ਹੋਈ ਜਾਣਾ ਹੈ।

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।*

(ਵਾਰ ੧, ਪ: ੨੭)

ਪਿਆਰਿਉ ! ਉਦੋਂ ਧੁੰਧ ਮਿਟੀ ਸੀ ਪਰ ਬਾਬਾ ! ਅੱਜ ਫਿਰ ਧੁੰਧ ਆ ਗਈ ਹੈ। ਸ਼ਬਦ ਦੀ ਕਲਾ ਵਰਤਾ, ਕੁੱਤੇ-ਮੁਹੀ ਬਿਰਤੀ ਨੂੰ ਹਟਾ ਫਿਰ ਦੁਬਾਰਾ। ਕਹਿਣ ਲੱਗੇ-

*ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।*

ਰਾਜੇ ਪਾਪ ਕਰਮ ਪਏ ਕਰਦੇ ਹਨ। ਵਾੜ ਜਿਹੜੀ ਸੀ, ਪਹਿਰੇਦਾਰ ਜਿਹੜੇ ਸਨ ਉਹੀ ਘਰ ਉਜਾੜਨ ਲੱਗ ਪਏ ਹਨ।

*ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ।*

ਲੋਕ ਅਗਿਆਨਤਾ ਵਿਚ ਫੱਸੇ ਹਨ, ਝੂਠ ਬੋਲਦੇ ਹਨ, ਕੁਕਰਮ ਕਰਦੇ ਹਨ। ਕਹਿਣ ਲੱਗੇ-

*ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।*
*ਸੇਵਕ ਬੈਠਨਿ ਘਰਾਂ ਵਿਚਿ ਗੁਰਿ ਉਠਿ ਘਰੀਂ ਤਿਨਾੜੇ ਜਾਈ।*
*ਕਾਜੀ ਹੋਏ ਰਿਸ਼ਵਤੀ ਵਢੀ ਲੈ ਕੈ ਹਕੁ ਗਵਾਈ।*

ਹਕ ਦਾ ਅੱਖਰੀ ਅਰਥ ਹੁੰਦਾ ਹੈ ਸੱਚ। ਕਹਿਣ ਲੱਗੇ ਕਿ ਇਨਸਾਫ਼ ਦਾ ਤਰਾਜ਼ੂ ਫੜਨ ਵਾਲਾ ਅੱਜ ਕਾਜ਼ੀ ਰੁਪਈਏ ਲੈ ਲੈ ਫ਼ੈਸਲੇ ਬਦਲਦਾ ਹੈ। ਮੈਨੂੰ ਖਿਮਾ ਕਰਿਉ ! ਇਕੱਲਾ ਕਾਜ਼ੀ ਨਹੀਂ ਜੇ, ਸਿੱਖਾਂ ਵਿਚ ਵੀ ਕੋਈ ਤਖ਼ਤ ਉੱਤੇ ਬੈਠਾ ਹੋਇਆ ਟਕੇ ਲੈ ਕੇ ਸੱਚ ਨੂੰ ਝੂਠ ਤੇ ਝੂਠ ਨੂੰ ਸੱਚ ਕਹਿੰਦਾ ਹੈ। ਉਹ ਵੀ ਕਾਜ਼ੀ ਵਾਂਗ ਰਿਸ਼ਵਤੀ ਹੈ। ਮਹਾਰਾਜ ਆਖ਼ਿਰ ਸਮਾਜ ਦਾ ਢਾਂਚਾ ਅਜਿਹਾ ਹੈ ਕਿ ਲੋਕਾਂ ਦਾ ਤਾਂ ਆਪਸ ਵਿਚ ਕੀ ਪਿਆਰ ਹੋਣਾ ਹੈ ? ਕਹਿਣ ਲੱਗੇ ਨਹੀਂ-

*ਇਸਤ੍ਰੀ ਪੁਰਖੈ ਦਾਮਿ ਹਿਤੁ*

ਮਰਦ ਤੇ ਔਰਤ ਦਾ ਪਿਆਰ ਕੇਵਲ ਰੁਪਈਆਂ 'ਤੇ ਟਿੱਕਿਆ ਹੈ-

*ਭਾਵੈ ਆਇ ਕਿਥਾਊਂ ਜਾਈ।*

ਜਿਥੇ ਮਰਜ਼ੀ ਕੋਈ ਹੋ ਕੇ ਆਵੇ, ਕਿਸੇ ਨਹੀਂ ਪੁੱਛਣਾ ਕਿ ਤੂੰ ਰਾਤ ਕਿੱਥੇ ਰਿਹਾ ? ਕਿਹੜੀ ਥਾਂ 'ਤੇ ਤੂੰ ਗਈ ? ਕਹਿਣ ਲੱਗੇ ਸਵੇਰੇ ਬਸ ਰੁਪਈਏ ਚਾਹੀਦੇ ਹਨ। ਰੁਪਈਆ ਦਿੱਸਦਾ ਪਿਆ ਹੈ, ਇਖ਼ਲਾਕ ਨਾਮ ਦੀ ਕੋਈ ਚੀਜ਼ ਨਹੀਂ ਰਹਿ ਗਈ ਜੋਗੀ ਜੀ।

*ਵਰਤਿਆ ਪਾਪ ਸਭਸਿ ਜਗਿ ਮਾਂਹੀਂ॥ ੩੦॥*

(ਵਾਰ ੧, ਪ: ੩੦)

ਸਾਰੀ ਦੁਨੀਆਂ 'ਤੇ ਪਾਪ ਦੇ ਬੱਦਲ ਛਾ ਗਏ ਹਨ। ਪਿਆਰਿਉ ! ਜਦੋਂ ਸੱਚ ਬਾਬਾ ਜੀ ਨੇ ਬੋਲਿਆ ਤਾਂ ਲੋਕਾਂ ਨੇ ਕਹਿ ਦਿੱਤਾ, ਛੱਡੋ ਇਹ ਤਾਂ ਭੂਤਨਾ ਹੈ।

*ਭਇਆ ਦਿਵਾਨਾ ਸਾਹ ਕਾ*

ਮੈਂ ਗੁਰੂ ਗ੍ਰੰਥ ਸਾਹਿਬ ਜੀ ਦੀ ਆਸਾ ਦੀ ਵਾਰ ਦੇ ਦੋ ਚਾਰ ਪ੍ਰਮਾਣ ਲੈਣੇ ਹਨ, ਕਿਉਂਕਿ ਆਸਾ ਦੀ ਵਾਰ ਨੂੰ ਸੁਣ ਲੈਂਦੇ ਹਾਂ, ਅਰਥ ਕਰਕੇ ਕਦੀ ਆਪਣੀ ਜ਼ਿੰਦਗੀ ਵਿਚ ਕਮਾਉਣ ਦਾ ਯਤਨ ਕਰੀਏ। ਗੁਰੂ ਨਾਨਕ ਸਾਹਿਬ ਜੀ ਨੇ ਦੇਖਿਆ ਕਿ ਅੱਜ ਨੌਂ ਸਾਲ ਦੀ ਉਮਰ ਵਿਚ ਜਨੇਊ ਪੈਣ ਲੱਗਾ ਹੈ। ਗੁਰੂ ਨਾਨਕ ਸਾਹਿਬ ਨੇ ਪਹਿਲਾ ਬੋਲ ਕਿਹਾ ਹੈ – ਮੈਨੂੰ ਧਾਗਾ ਪਾਉਣ ਆਏ ਹੋ ? ਜਦੋਂ ਚੌਂਕੇ ਤਿਆਰ ਹੋ ਗਏ, ਪ੍ਰੋਹਿਤ ਆ ਪਹੁੰਚੇ, ਪਰਿਵਾਰ ਦੇ ਲੋਕ ਇਕੱਠੇ ਹੋ ਗਏ, ਬਰਾਦਰੀ ਇਕੱਠੀ ਹੋਈ ਤੇ ਇਕੱਲਾ ਪੰਡਿਤ ਹਰਦਿਆਲ ਨਹੀਂ ਆਇਆ, ਆਖ਼ਿਰ ਪਟਵਾਰੀ ਦੇ ਪੁੱਤਰ ਨੂੰ ਅੱਜ ਜਨੇਊ ਪੈਣਾ ਹੈ, ਪਤਾ ਨਹੀਂ ਕਿੰਨੇ-ਕਿੰਨੇ ਵੱਡੇ ਅਹਿਲਕਾਰ ਬਾਬੇ ਦੇ ਘਰ ਆਏ ਸਨ। ਕਿੰਨੇ-ਕਿੰਨੇ ਵੱਡੇ ਪੰਡਿਤ-ਪ੍ਰੋਹਿਤ ਆਏ ਹੋਣਗੇ।

ਬਾਬਾ ਕਾਲੂ ਅੱਜ ਅੱਤ ਦਾ ਖ਼ੁਸ਼ ਹੈ ਕਿ ਅੱਜ ਮੇਰੇ ਪੁੱਤਰ ਦਾ ਦੂਜਾ ਜਨਮ ਹੋਣਾ ਹੈ। ਜਦੋਂ ਧਾਗਾ ਪਾਉਣ ਲੱਗੇ ਤਾਂ ਇਕੋ ਦੱਮ ਸੱਚ ਦੀ ਆਵਾਜ਼ ਨਿਕਲੀ। ਬਾਂਹ ਫੜ ਕੇ ਕਹਿਣ ਲੱਗੇ, ਪੰਡਿਤ ਜੀ, ਜਿਹੜੇ ਖ਼ੁਦ ਵੇਤਗੇ ਹੋਣ, ਉਹ ਕਿਸੇ ਨੂੰ ਧਾਗਾ ਨਹੀਂ ਪਾ ਸਕਦੇ। ਪੁੱਛਿਆ, ਹੱਦ ਹੋ ਗਈ। ਇਕੋ ਦੱਮ ਚੁੱਪ ਛਾ ਗਈ। ਮੈਂ ਕਹਿੰਦਾ ਹਾਂ ਕਿ ਅੱਜ ਕਿਸੇ ਦੀ ਜੁਰਅੱਤ ਨਹੀਂ ਕਿ ਇੰਨੀ ਗੱਲ ਕੋਈ ਕਰ ਸਕੇ। ਆਖ਼ਿਰ ਰਾਏ ਬੁਲਾਰ ਝੁੱਕਦਾ ਹੈ। ਇੰਨੇ ਵੱਡੇ ਲੋਕ, ਇੰਨਾ ਵੱਡਾ ਸਮਾਜ, ਪਤਾ ਨਹੀਂ ਕਿੰਨੀ-ਕਿੰਨੀ ਉੱਚੀ ਪੋਸਟ 'ਤੇ ਬੈਠੇ ਹੋਏ ਲੋਕ ਆਏ ਹੋਣਗੇ, ਭਰੀ ਹੋਈ ਸਭਾ ਵਿਚ ਕਿਹਾ ਕਿ ਵੇਤਗਾ ਕਿਸੇ ਨੂੰ ਧਾਗਾ ਨਹੀਂ ਪਾ ਸਕਦਾ ਤੇ ਜਦੋਂ ਪੰਡਿਤ ਨੇ ਕੱਢ ਕੇ ਦਿਖਾਇਆ ਆ ਦੇਖੋ ਧਾਗਾ ਤਾਂ ਬਾਬੇ ਨਾਨਕ ਨੇ ਧਾਗੇ ਦੇ ਅਰਥ ਹੀ ਬਦਲ ਦਿੱਤੇ। ਕਹਿਣ ਲੱਗੇ ਮੈਨੂੰ ਪਿੰਡੇ ਦਾ ਧਾਗਾ ਨਹੀਂ ਚਾਹੀਦਾ। ਈਮਾਨਦਾਰੀ ਨਾਲ ਮੈਨੂੰ ਆਪਣੇ ਮਨ ਤੋਂ ਪੁੱਛ ਕੇ ਦੱਸ ਕਿ ਜਦੋਂ ਇਹਨਾਂ ਅੱਖਾਂ ਨਾਲ ਤੂੰ ਸਮਾਜ ਨੂੰ ਦੇਖਦਾ ਹੈਂ, ਕਿੰਨੇ ਰੂਪਾਂ ਦੀ ਮੈਲ ਤੂੰ ਆਪਣੇ ਅੰਦਰ ਭਰਦਾ ਹੈਂ ? ਤੇਰੀਆਂ ਅੱਖਾਂ 'ਤੇ ਧਾਗਾ ਹੈ ? ਤੇਰੇ ਕੰਨਾਂ 'ਤੇ ਧਾਗਾ ਹੈ ? ਤੇਰੀ ਜ਼ੁਬਾਨ 'ਤੇ ਧਾਗਾ ਹੈ ਜਿਹੜੀ ਕੂੜ ਬੋਲਦੀ ਹੈ ? ਆਪਣੀਆਂ ਇੰਦਰੀਆਂ 'ਤੇ ਤੂੰ ਧਾਗਾ ਪਾਇਆ ਹੈ ? ਮੈਨੂੰ ਦੱਸ ਤੂੰ ਖ਼ੁਦ ਵੇਤਗਾ ਹੈਂ। ਜਜਮਾਨ ਦੀ ਬੱਚੀ

ਦੇ ਬੇਦੀ 'ਤੇ ਬਿਠਾ ਕੇ, ਮੰਤਰ ਪੜ੍ਹ ਕੇ ਤੂੰ ਸੱਤ ਫੇਰੇ ਦਿਵਾਉਣੇ ਹਨ ਪਰ ਫੇਰਿਆਂ ਤੋਂ ਪਹਿਲਾਂ ਹੀ ਪੈਸੇ ਮੰਗਦਾ ਪਿਆ ਹੈਂ। ਘੱਟੋ-ਘੱਟ ਇਥੇ ਤਾਂ ਬਖ਼ਸ਼ ਦੇ। ਜਜਮਾਨ ਦੀ ਧੀ ਤੇ ਤੇਰੀ ਧੀ ਵਿਚ ਕੀ ਅੰਤਰ ਹੈ ? ਜੇ ਤੂੰ ਇੰਨਾ ਵੱਡਾ ਆਪਣੇ ਆਪ ਨੂੰ ਧਾਗਾ ਪਾਉਣ ਵਾਲਾ ਕਹਿੰਦਾ ਹੈਂ ਤਾਂ ਫਿਰ ਧੀਆਂ ਦੇ ਫੇਰਿਆਂ ਦੇ ਪੈਸੇ ਕਿਉਂ ਮੰਗਦਾ ਹੈਂ ?

ਭਰੇ ਸਮਾਜ ਵਿਚ ਕਿਹਾ, ਲੋਕੋ ! ਇਹ ਮਨ ਦਾ ਅੰਨ੍ਹਾ ਹੈ, ਉਤੋਂ ਸਿਆਣਾ ਬਣਿਆ ਹੈ। ਇਸਨੂੰ ਮਤ ਸਮਝਿਉ ਕਿ ਇਸਨੇ ਧਾਗਾ ਪਾਇਆ ਤੇ ਇਹ ਸੱਚਮੁੱਚ ਦੇਵਤਾ ਹੈ। ਹੁਣ ਲੋਕ ਬੇਤਾਲਾ ਨਹੀਂ ਕਹਿਣਗੇ, ਉਹਨਾਂ ਨੇ ਭੂਤਨਾ ਕਹਿਣਾ ਸੀ। ਜਦੋਂ ਬਾਬੇ ਨੇ ਕਿਹਾ-

*ਤਗੁ ਨ ਇੰਦ੍ਰੀ ਤਗੁ ਨ ਨਾਰੀ॥*
*ਭਲਕੇ ਥੁਕ ਪਵੈ ਨਿਤ ਦਾੜੀ॥*
*ਤਗੁ ਨ ਪੈਰੀ ਤਗੁ ਨ ਹਥੀ॥*
*ਤਗੁ ਨ ਜਿਹਵਾ ਤਗੁ ਨ ਅਖੀ॥*
*ਵੇਤਗਾ ਆਪੇ ਵਤੈ॥*

ਜਿਸਨੂੰ ਭਰੀ ਸਭਾ ਵਿਚ ਕਹਿ ਦਿੱਤਾ ਵੇਤਗਾ, ਉਸ ਨੇ ਕਿਹਾ ਛੱਡੋ, ਇਹ ਤਾਂ ਭੂਤਨਾ ਹੈ, ਸ਼ਰਾਰਤਾਂ ਪਿਆ ਕਰਦਾ ਹੈ।

*ਵੇਤਗਾ ਆਪੇ ਵਤੈ॥*
*ਵਟਿ ਧਾਗੇ ਅਵਰਾ ਘਤੈ॥*
*ਲੈ ਭਾੜਿ ਕਰੇ ਵੀਆਹੁ॥*
*ਕਢਿ ਕਾਗਲੁ ਦਸੇ ਰਾਹੁ॥*
*ਸੁਣਿ ਵੇਖਹੁ ਲੋਕਾ*

ਹੁਣ ਜਦੋਂ ਵੇਖੋ ਲੋਕਾ ਕਿਹਾ ਤਾਂ ਉਦੋਂ ਮੇਰਾ ਖ਼ਿਆਲ ਕਿ ਲੋਕੀ ਸੁਚੇਤ ਹੋ ਗਏ ਹੋਣਗੇ।

*ਸੁਣਿ ਵੇਖਹੁ ਲੋਕਾ ਏਹੁ ਵਿਡਾਣੁ॥*
*ਮਨਿ ਅੰਧਾ ਨਾਉ ਸੁਜਾਣੁ॥*

(ਆਸਾ ਦੀ ਵਾਰ)

ਜਦੋਂ ਮਨ ਦਾ ਅੰਨ੍ਹਾ ਕਿਹਾ ਤਾਂ ਉਹਨਾਂ ਕਿਹਾ, ਛੱਡੋ ਇਹ ਤਾਂ ਖ਼ੁਦ ਹੀ ਭੂਤ ਹੈ। ਉਹਨਾਂ ਲੋਕਾਂ ਨੇ ਭੂਤਨਾ ਕਿਹਾ। ਉਥੇ ਫਿਰ ਪੰਡਿਤ ਹਰਦਿਆਲ ਬਹਿਸਿਆ ਨਹੀਂ। ਉਸਨੇ ਯਤਨ ਕੀਤਾ ਕੁਝ ਕਮਾਉਣ ਦਾ। ਉਸ ਨੇ ਹੱਥ ਜੋੜ ਕੇ ਕਿਹਾ, ਬਾਬਾ ਨਾਨਕਾ ! ਫਿਰ ਮੈਨੂੰ ਧਾਗੇ ਵਾਲਾ ਬਣਾ ਦੇਈਂ ਤੇ ਗੁਰਮੁਖੋ ! ਸਿਰਫ਼ ਇੰਨਾ ਪੱਖ ਨਹੀਂ ਲੈਣਾ, ਸਿਰਫ਼ ਧਾਗਾ ਨਹੀਂ ਪਾਇਆ। ਕਹਿਣ ਲੱਗੇ ਪੰਡਿਤ ਜੀ ! ਅਸੀਂ ਪਿੰਡੇ ਦੇ ਧਾਗੇ ਨਹੀਂ ਪਾਉਂਦੇ, ਅਸੀਂ ਜਿੰਦ

ਦੇ ਧਾਗੇ ਵੱਟੀ ਬੈਠੇ ਹਾਂ। ਫਿਰ ਬਾਪੂ ਦਿਖਾ ਧਾਗਾ ਕਿਹੜਾ ਹੈ ? ਕਹਿਣ ਲੱਗੇ, ਲੋਕ ਭੂਤਨਾ ਕਹਿੰਦੇ ਹਨ। ਬਾਬਾ ਨੇਤਰ ਭਰ ਕੇ ਕਹਿਣ ਲੱਗੇ - ਦਇਆ ਦੀ ਕਪਾਹ ਲੈ ਆ। ਦਇਆ ਦੀ ਕਪਾਹ ਵਿਚੋਂ ਸੰਤੋਖ ਦਾ ਜਨਮ ਹੋਵੇਗਾ। ਜੋਤ ਦੀਆਂ ਗੰਢਾਂ ਦੇਈਂ ਉੱਚੇ ਆਚਰਣ ਦੀਆਂ, ਸੱਚ ਦਾ ਵੱਟ ਦੇਈਂ ਤੇ ਮੈਂ ਤੈਨੂੰ ਇਕ ਗੱਲ ਕਹਿ ਦੇਵਾਂ ਆ ਧਾਗਾ ਤੂੰ ਪੁਰਾਣਾ ਪਾਇਆ ਹੈ। ਮੈਲਾ ਹੋ ਸਕਦਾ ਹੈ। ਜੇ ਆਤਮਾ ਨੂੰ ਗੁਣਾਂ ਦਾ ਜਨੇਊ ਪੁਆ ਦੇਵੇਂਗਾ ਤਾਂ ਸੱਚ ਜਾਣੀ, ਰੱਬ ਦੀ ਦਰਗਾਹ ਵਿਚ ਵੀ ਤੂੰ ਧਾਗੇ ਸਮੇਤ ਜਾਵੇਂਗਾ। ਉਥੇ ਕਿਹਾ-

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥*
*ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥*

ਕਹਿਣ ਲੱਗੇ ਕਿ ਮੈਂ ਤੇਰਾ ਵਿਰੋਧੀ ਨਹੀਂ, ਤੂੰ ਧਾਗਾ ਪਾ ਤਾਂ ਸਹੀ, ਮੈਂ ਤੈਨੂੰ ਕਹਾਂਗਾ

*ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥*

ਸਮਾਜ ਵਿਚੋਂ ਆਵਾਜ਼ ਆਈ ਕਿ ਕਈ ਸਦੀਆਂ ਦੀ ਬਣੀ ਸਾਡੀ ਮਰਿਆਦਾ ਧਾਗਾ ਤਿਆਰ ਕੀਤਾ, ਤੁਸੀਂ ਕਿਵੇਂ ਖੰਡਨ ਕਰ ਦਿੱਤਾ ? ਅੱਗੋਂ ਉੱਤਰ ਸੀ ਕਿ ਇਹ ਕਾਹਦਾ ਧਾਗਾ ਹੈ ?

*ਚਉਕੜਿ ਮੁਲਿ ਅਣਾਇਆ*

ਚਾਰ ਕੌਡੀਆਂ ਮੁੱਲ ਦਾ ਆਉਂਦਾ ਹੈ ਧਾਗਾ।

*ਬਹਿ ਚਉਕੈ ਪਾਇਆ॥*
*ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥*
*ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥*

(ਆਸਾ ਦੀ ਵਾਰ)

ਕਹਿਣ ਲੱਗੇ ਧਾਗਾ ਨਹੀਂ ਪਾਉਣਾ। ਪੰਡਿਤ ਹਰਦਿਆਲ ਤਾਂ ਝੁੱਕਿਆ ਪਰ ਜਿਨ੍ਹਾਂ ਦੇ ਤੋਰੀ-ਫੁਲਕੇ ਨੂੰ ਸੱਟ ਲੱਗੀ, ਉਹਨਾਂ ਕਹਿਣਾ ਸ਼ੁਰੂ ਕਰ ਦਿੱਤਾ ਕਿ ਬਾਬੇ ਕਾਲੂ ਦਾ ਪੁੱਤਰ ਤਾਂ ਨਿਰਾ ਭੂਤਨਾ ਹੈ। ਗੁਰੂ ਨਾਨਕ ਸਾਹਿਬ ਨੇ ਸਾਡੇ ਅੰਦਰ ਦੀ ਅਵਸਥਾ ਨੂੰ ਕੀ ਕਿਹਾ ਹੈ ? ਕਹਿਣ ਲੱਗੇ-

*ਲਬੁ ਪਾਪੁ ਦੁਇ ਰਾਜਾ ਮਹਤਾ*

ਜਦੋਂ ਰਾਜਿਆਂ ਨੂੰ ਕਹਿ ਦੇਣਾ ਕਿ ਉਏ ਲਾਲਚੀਉ ! ਪਾਪੀਉ ! ਤੁਹਾਡੇ ਜਿਹੜੇ ਸਲਾਹਕਾਰ ਹਨ ਕਾਮੀ ਹਨ। ਹੁਣ ਅੱਜ ਕਿਸੇ ਦੀ ਜੁਰਅੱਤ ਹੈ ਕਿ ਇਹਨਾਂ ਵੱਡਿਆਂ ਨੂੰ ਕਹਿ ਸਕੇ ਉਏ, ਤੁਸੀਂ ਗੁਰਦੁਆਰਿਆਂ ਦੇ ਪ੍ਰਬੰਧਕ ਬਣੇ ਬੈਠੇ ਹੋ, ਤੁਹਾਡੇ ਨਿਆਣੇ ਦਾਰੂ ਪੀਂਦੇ

ਹਨ, ਤੁਸੀਂ ਕਲੱਬਾਂ ਵਿਚ ਜਾ ਕੇ ਰਾਤ ਨੂੰ ਨੱਚਦੇ ਪਏ ਹੋ, ਕਿਸੇ ਦੀ ਜੁਰਅੱਤ ਹੈ ? ਬਾਬੇ ਨਾਨਕ ਨੇ ਕਿਹਾ ਨਹੀਂ-

*ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥*
*ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥*
*ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮਰਦਾਰੁ॥*
*ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ॥*
*ਊਚਾ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ॥*
*ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ॥*
*ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥*
*ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥*
*ਸਭੁ ਕੋ ਪੂਰਾ ਆਪੇ ਹੋਵੈ*

ਹੁਣ ਪਿਆਰਿਓ ! ਸਾਰਿਆਂ ਨੂੰ ਇਕੋ ਰੱਸੇ ਨਾਲ ਬੰਨ੍ਹਿਆ ਤਾਂ ਉਹਨਾਂ ਕਹਿਣਾ ਹੀ ਸੀ ਬਾਬਾ ਭੂਤਨਾ ਹੈ।

*ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ॥*

ਬਾਬੇ ਨੇ ਕਿਹਾ ਝੂਠਿਓ !

*ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥*

(ਆਸਾ ਦੀ ਵਾਰ)

ਕਹਿਣ ਲੱਗੇ ਇਸ ਦੀ ਗੱਲ ਨਾ ਸੁਣਿਓ, ਇਹ ਭੂਤਨਾ ਜੇ। ਜਿਹੜੇ ਲੋਕ ਸਾਡੇ ਕਹਿੰਦੇ ਹਨ ਕਿ ਇਹ ਕਕਾਰ ਰੱਖਣ ਦੀ ਕੀ ਲੋੜ ਹੈ, ਅਸੀਂ ਤਾਂ ਗੁਰੂ ਨਾਨਕ ਦੇ ਸਿੱਖ ਹਾਂ। ਮੈਂ ਕਹਿੰਦਾ ਹਾਂ, ਬਾਬੇ ਨਾਨਕ ਦੀ ਸਿੱਖੀ ਕਮਾਉਣਾ ਲੂਣੀ ਸਿਲ ਚੱਟਣੀ ਹੈ। ਅੱਜ ਕਿਸੇ ਮੰਤਰੀ-ਸੰਤਰੀ ਦੇ ਸਾਹਮਣੇ ਖਲੋ ਕੇ ਕਹੀਏ ਤੂੰ ਕੁੱਤਾ ਹੈਂ, ਕੋਈ ਕਹਿ ਸਕੇਗਾ ? ਬਾਬੇ ਨਾਨਕ ਦੀ ਸਿੱਖੀ ਕਮਾਉਣੀ ਛੋਟੀ ਜਿਹੀ ਗੱਲ ਨਹੀਂ। ਹਜ਼ੂਰ ਨੇ ਕਿਹਾ-

*ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥*

ਗਾਂ ਨੂੰ ਤਾਂ ਪਾਰ ਕਰਨ ਦਾ ਟੈਕਸ ਲੱਗਦਾ ਪਿਆ ਹੈ ਤੇ ਗੋਹਾ ਚੁੱਕ ਕੇ ਤੂੰ ਆਪਣੇ ਚੌਂਕੇ ਸਾਫ਼ ਕਰਦਾ ਪਿਆ ਹੈਂ। ਜਿਸ ਗਾਂ ਦੇ ਗੋਹੇ ਨਾਲ ਚੌਂਕਾ ਸੁੱਚਾ ਹੁੰਦਾ ਹੈ, ਉਸ ਗਾਂ 'ਤੇ ਟੈਕਸ ਲੱਗਦਾ ਹੈ। ਤੇਰੇ ਵਿਚ ਜੁਰਅੱਤ ਹੈ ਤਾਂ ਖਲੋ ਕੇ ਕਹਿ ਕਿ ਗਾਂ ਮੇਰੀ ਪੂਜਣ ਯੋਗ ਹੈ। ਜਦੋਂ ਬਾਬੇ ਨੇ ਸੱਚ ਕਿਹਾ ਤਾਂ ਕਹਿਣ ਲੱਗੇ, ਛੱਡੋ ਪਰ੍ਹਾਂ ਇਹ ਤਾਂ ਮਰਨ ਵਾਲੀਆਂ ਗੱਲਾਂ ਕਰਦਾ ਹੈ, ਹੈ ਹੀ ਭੂਤਨਾ।

*ਧੋਤੀ ਟਿਕਾ ਤੈ ਜਪਮਾਲੀ*

ਸਭ ਕੁਝ ਪਾਇਆ, ਕਕਾਰ ਵੀ ਪਾਏ, ਪਰ

*ਧਾਨੁ ਮਲੇਛਾਂ ਖਾਈ॥*

ਗੁਰਮੁਖੋ ! ਅੱਜ ਬਾਬੇ ਨਾਨਕ ਦਾ ਸੱਚ ਕਹੀਏ ਤੇ ਸੁਣਨ ਦੀ ਜੁਰਅੱਤ ਕਰੀਏ। ਜੇ ਉਸਨੇ ਟਿੱਕਾ ਲਾਇਆ, ਧੋਤੀ ਬੰਨ੍ਹੀ ਤੇ ਬਾਬਾ ਜੀ ਕਹਿਣ ਲੱਗੇ ਕਿ ਦਿਨੇ ਤੁਰਿਆ ਫਿਰਦਾ ਹੈਂ ਟਿੱਕਾ ਲਾ ਕੇ, ਧੋਤੀ ਪਾ ਕੇ, ਧਾਗਾ ਪਾ ਕੇ ਤੇ ਰਾਤ ਨੂੰ ਮਲੇਛਾਂ ਦੇ ਘਰ ਵਿਚ ਕੁੱਠਾ ਮਾਸ ਵੀ ਖਾਂਦਾ ਪਿਆ ਹੈਂ। ਬਾਬਾ ਨਾਨਕ ਜੀ ! ਅੱਜ ਤੁਰੇ ਫਿਰਦੇ ਨੇ ਪਾ ਕੇ ਵੱਡੀਆਂ-ਵੱਡੀਆਂ ਕਿਰਪਾਨਾਂ, ਬੰਨ੍ਹ ਕੇ ਨੀਲੀਆਂ ਦਸਤਾਰਾਂ ਤੇ ਰਾਤ ਨੂੰ ਦੇਖੀਦਾ ਹੈ ਦਾਰੂ ਨਾਲ ਡਿੱਗੇ ਹੁੰਦੇ ਹਨ ਨਾਲੀ ਵਿਚ ਤੇ ਕਈ ਵਾਰੀ ਘਰ ਦੇ ਜੀਅ ਚੁੱਕ ਕੇ ਲਿਆਉਂਦੇ ਹਨ। ਪਿਆਰਿਉ ! ਇਹ ਬਾਬੇ ਨਾਨਕ ਦਾ ਸੱਚ ਨਹੀਂ ? ਜੇ ਬਾਬੇ ਨਾਨਕ ਦੀ ਬਾਣੀ ਨੂੰ ਕਹਿੰਦੇ ਹੋ ਕਿ

*ਆਦਿ ਸਚੁ ਜੁਗਾਦਿ ਸਚੁ*

ਹੈ, ਤਾਂ ਫਿਰ ਅੱਜ ਇਸ ਸੱਚ ਨੂੰ ਸੁਣੀਏ। ਕਹਿਣ ਲੱਗੇ - ਇੰਨੀ ਗ਼ੁਲਾਮੀ ਕਿ ਅੰਦਰ ਪੂਜਾ ਪਿਆ ਕਰਦਾ ਹੈ ਤੇ ਬਾਹਰ,

*ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥*
*ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥*

ਅਗਲਾ ਬਚਨ ਬਾਬੇ ਨਾਨਕ ਨੇ ਕੀਤਾ-

*ਮਾਣਸ ਖਾਣੇ ਕਰਹਿ ਨਿਵਾਜ॥*

ਹਾਕਮ ਜਿਹੜੇ ਸਨ ਮੁਸਲਮਾਨ ਸਨ। ਬੰਦਿਆਂ ਦਾ ਮਾਸ ਖਾਣ ਵਾਲੇ, ਖ਼ੂਨ ਪੀਣ ਵਾਲੇ ਨਮਾਜ਼ੀ ਬਣੇ ਫਿਰਦੇ ਸਨ।

*ਮਾਣਸ ਖਾਣੇ ਕਰਹਿ ਨਿਵਾਜ॥*
*ਛੁਰੀ ਵਗਾਇਨਿ ਤਿਨ ਗਲਿ ਤਾਗ॥*

ਇਹਨਾਂ ਮਾਣਸ ਖਾਣਿਆਂ ਦੇ ਘਰ ਵਿਚ ਜਿਹੜੇ ਨੌਕਰੀ ਕਰਦੇ ਸਨ, ਉਹ ਖੱਤਰੀ ਸਨ, ਉਹਨਾਂ ਨੇ ਆਪਣੇ ਗਲ ਵਿਚ ਧਾਗਾ ਪਾਇਆ ਹੈ। ਕਿਉਂਕਿ ਹਾਕਮ ਮੁਸਲਮਾਨ ਸੀ, ਅੱਗੇ ਅਹਿਲਕਾਰ ਖੱਤਰੀ ਸੀ ਤੇ ਉਹ ਧਾਗਾ ਪਾਈ ਬੈਠਾ ਹੈ।

*ਤਿਨ ਘਰਿ ਬ੍ਰਹਮਣ ਪੂਰਹਿ ਨਾਦ॥*

ਹੁਣ ਉਸ ਖੱਤਰੀ ਦੇ ਘਰ ਵਿਚ ਆ ਕੇ ਪ੍ਰੋਹਿਤ ਸੰਖ ਵਜਾਉਂਦਾ ਪਿਆ ਹੈ। ਕਹਿਣ ਲੱਗੇ-

*ਉਨ੍ਹਾ ਭਿ ਆਵਹਿ ਓਹੀ ਸਾਦ॥*

ਹੁਣ ਮਲੇਛ ਦੇ ਘਰ ਦਾ ਧਨ ਲੈ ਕੇ ਆਇਆ ਖੱਤਰੀ, ਖੱਤਰੀ ਦੇ ਘਰੋਂ ਲੈ ਗਿਆ ਬ੍ਰਾਹਮਣ ਤੇ ਜਾ ਕੇ ਪੋਚਾ ਫੇਰ ਕੇ ਕਹਿੰਦਾ ਹੈ ਕਿ ਅਸੀਂ ਤਾਂ ਸੁੱਚਮਤਾ ਵਾਲੇ ਹਾਂ, ਪਰ ਬਾਬਾ ਜੀ ਕਹਿੰਦੇ ਹਨ ਕਿ ਜਿਸਦੇ ਘਰੋਂ ਰੋਟੀ ਆਈ ਹੈ, ਦੇਖੀਂ ਜਿਸਨੂੰ ਮਲੇਛ ਕਹਿੰਦਾ ਹੈਂ, ਆਟਾ ਉਸਦੇ ਘਰੋਂ ਆਇਆ ਹੈ।

*ਉਨ੍ਹਾ ਭਿ ਆਵਹਿ ਓਹੀ ਸਾਦ॥*
*ਕੂੜੀ ਰਾਸਿ ਕੂੜਾ ਵਾਪਾਰੁ॥*
*ਕੂੜੁ ਬੋਲਿ ਕਰਹਿ ਆਹਾਰੁ॥*
*ਸਰਮ ਧਰਮ ਕਾ ਡੇਰਾ ਦੂਰਿ॥*
*ਨਾਨਕ ਕੂੜੁ ਰਹਿਆ ਭਰਪੂਰਿ॥*
*ਮਥੈ ਟਿਕਾ ਤੇੜਿ ਧੋਤੀ ਕਖਾੲਈ॥*
*ਹਥਿ ਛੁਰੀ ਜਗਤ ਕਾਸਾਈ॥*
*ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥*
*ਮਲੇਛ ਧਾਨੁ ਲੇ ਪੂਜਹਿ ਪੁਰਾਣੁ॥*
*ਅਭਾਖਿਆ ਕਾ ਕੁਠਾ ਬਕਰਾ ਖਾਣਾ॥*
*ਚਉਕੇ ਉਪਰਿ ਕਿਸੈ ਨ ਜਾਣਾ॥*
*ਦੇ ਕੈ ਚਉਕਾ ਕਢੀ ਕਾਰ॥*

ਲੋਕ ਪੂਜਦੇ ਸਨ ਕਿ ਇਸ ਦਾ ਚੌਂਕਾ ਬੜਾ ਸੁੱਚਾ ਹੈ ਪਰ ਨਹੀਂ-

*ਉਪਰਿ ਆਇ ਬੈਠੇ ਕੂੜਿਆਰ॥*
*ਮਤੁ ਭਿਟੈ ਵੇ ਮਤੁ ਭਿਟੈ॥*
*ਇਹੁ ਅੰਨੁ ਅਸਾੜਾ ਫਿਟੈ॥*
*ਤਨਿ ਫਿਟੈ ਫੇੜ ਕਰੇਨਿ॥*
*ਮਨਿ ਜੂਠੇ ਚੁਲੀ ਭਰੇਨਿ॥*

(ਆਸਾ ਦੀ ਵਾਰ)

ਜਦੋਂ ਕਿਹਾ ਮਨ ਜੂਠੇ ਚੁਲੀ ਭਰੇਨਿ ਤਾਂ ਕਹਿਣ ਲੱਗੇ ਕਿ ਇਸਦੀ ਗੱਲ ਨਾ ਸੁਣਿਉ, ਇਹ ਤਾਂ ਹੈ ਹੀ ਭੂਤ। ਗੁਰੂ ਨਾਨਕ ਦੇ ਸਾਹਮਣੇ ਦੇਖੋ ਰੀਤ ਸੀ। ਦੋ ਸ਼ਬਦ ਹਨ - ਇਕ ਸੂਤਕ ਤੇ ਇਕ ਪਾਤਕ। ਸੂਤਕ ਦਾ ਸੰਬੰਧ ਜਨਮ ਨਾਲ ਹੈ ਤੇ ਪਾਤਕ ਦਾ ਸੰਬੰਧ ਮੌਤ ਨਾਲ ਹੈ। ਜਿਸ ਦਿਨ ਕਿਸੇ ਜੀਅ ਨੇ ਜਨਮ ਲੈਣਾ ਹੈ ਤਾਂ ਇਹ ਸੂਤਕਿਆ ਹੈ ਤੇ ਜਿਸ ਦਿਨ ਕਿਸੇ

ਨੇ ਮਰ ਜਾਣਾ ਹੈ ਤਾਂ ਇਹ ਪਾਤਕ ਹੈ।

ਬਾਬੇ ਨਾਨਕ ਨੇ ਕਿਹਾ ਕਿ ਮੈਂ ਮੰਨ ਲਈ ਤੇਰੀ ਗੱਲ ਕਿ ਸੂਤਕ ਹੈ, ਪਰ ਜਿਹੜੇ ਗੋਹੇ ਨੂੰ ਤੂੰ ਬਾਲ ਕੇ ਅੰਨ ਤਿਆਰ ਕਰਦਾ ਹੈਂ, ਇਸ ਗੋਹੇ ਵਿਚ ਕੀੜੇ ਜੰਮਦੇ ਵੀ ਹਨ ਅਤੇ ਜਦੋਂ ਤੂੰ ਫੂਕਦਾ ਹੈਂ, ਜਿਊਂਦੇ ਤੇਰੇ ਸਾਹਮਣੇ ਸੜਦੇ ਪਏ ਹਨ। ਲੋਕਾਂ ਦੇ ਘਰ ਸੂਤਕ ਪਾਤਕ ਕਹਿਣ ਵਾਲਿਆ ! ਆਪਣੇ ਚੁੱਲ੍ਹੇ ਵਿਚ ਝਾਤੀ ਮਾਰ, ਤੇਰੇ ਘਰ ਵਿਚ ਦੋਨੋਂ ਇਕੱਠੇ ਆਏ ਹੋਏ ਹਨ। ਬਾਬਾ ਜੀ ਨੇ ਕਿਹਾ-

*ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥*
*ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥*
*ਜੇਤੇ ਦਾਣੇ ਅੰਨੁ ਕੇ ਜੀਆ ਬਾਝੁ ਨ ਕੋਇ॥*
*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥*
*ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ॥*
*ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥*

(ਆਸਾ ਦੀ ਵਾਰ)

ਤੇਰੀ ਤਾਂ ਰਸੋਈ ਵਿਚ ਵੀ ਸੂਤਕ ਆ ਗਿਆ। ਬਾਬਾ ਜੀ ਕਹਿਣ ਲੱਗੇ, ਭੌਲਿਆ, ਤੂੰ ਸੂਤਕ ਵਾਲੇ ਘਰ ਨਹੀਂ ਜਾਂਦਾ।

*ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥*
*ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥*
*ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥*
*ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਇ॥*

(ਆਸਾ ਦੀ ਵਾਰ)

ਗੁਰਮੁਖੋ ! ਜਦੋਂ ਇਹਨਾਂ ਲੋਕਾਂ ਨੂੰ ਸਚਾਈ ਕਹੀ ਤੇ ਇਹਨਾਂ ਦੀ ਜ਼ਬਾਨ ਨੇ ਇਕੋ ਗੱਲ ਕਹੀ ਕਿ ਨਾਨਕ ਦੀ ਗੱਲ ਨਾ ਸੁਣਿਉ। ਕਿਉਂ ? ਕਹਿਣ ਲੱਗੇ ਉਹ ਤਾਂ ਖ਼ੁਦ ਹੀ ਭੂਤ ਹੈ। ਅੱਜ ਜੇਕਰ ਤੁਸੀਂ ਸੱਚ ਬੋਲੋ ਤਾਂ ਤੁਹਾਨੂੰ ਪਤਾ ਹੀ ਨਹੀਂ ਕਿ ਜਿਹੜੇ ਨਫ਼ਰਤ ਕਰਨਗੇ, ਉਹ ਤੁਹਾਡੇ ਜੀਵਨ ਨੂੰ ਕਈ ਤਰ੍ਹਾਂ ਔਗੁਣਾਂ ਨਾਲ ਲੋਕਾਂ ਦੇ ਸਾਹਮਣੇ ਪੇਸ਼ ਕਰਨਗੇ। ਇਹੀ ਕਾਰਨ ਹੈ ਕਿ ਬਾਬੇ ਨੇ ਸੱਚ ਕਿਹਾ ਤੇ ਲੋਕਾਂ ਕਹਿ ਦਿੱਤਾ-

*ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥*

ਬੇਤਾਲਾ ਕਿੰਨ੍ਹਾਂ ਨੇ ਕਿਹਾ ? ਬੇਤਾਲਾ ਦਾ ਅੱਖਰੀ ਅਰਥ ਹੈ ਜਿਹੜਾ ਆਪਣੀ ਜ਼ਿੰਦਗੀ ਦੇ ਰਾਹ ਤੋਂ ਖੁੰਝ ਚੁੱਕਾ ਹੈ। ਬੇਤਾਲੇ ਦਾ ਅਰਥ ਇਉਂ ਕਰ ਲਈਏ ਕਿ ਚੰਗੀ ਭਲੀ ਰੋਟੀ

ਚੱਲਦੀ ਹੋਵੇ ਤੇ ਰੋਟੀ ਨੂੰ ਲੱਤ ਮਾਰ ਕੇ ਜਿੱਥੇ ਮੁਸੀਬਤ ਪਈ ਹੋਵੇ ਉਥੇ ਜਾ ਕੇ ਰਬਾਬ ਵਜਾਉਣ ਲੱਗ ਪਵੇ। ਬੇਤਾਲਾ ਉਹਨਾਂ ਨੇ ਕਿਹਾ ਜਿਹੜੇ ਅਖੌਤੀ ਵਿਦਵਾਨ ਸਨ, ਪਰ ਸਮਾਜ ਦਾ ਭਲਾ ਨਹੀਂ ਕਰਦੇ ਸਨ। ਜਦੋਂ ਗੁਰੂ ਨਾਨਕ ਨੇ ਬੋਲ ਕੇ ਕਿਹਾ-

*ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਾ ਪੜ੍ਹਿਆ ਨਾਉ॥*
*ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ॥*
*ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ॥*
*ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ॥*

(ਅੰਗ ੧੨੮੮)

ਤਿੰਨ ਗੱਲਾਂ ਕਹੀਆਂ- ਤੂੰ ਵਿਦਵਾਨ ਹੈਂ ਤੇ ਤੇਰੇ ਪਿਛੇ ਤੇਰਾ ਸਮਾਜ ਰੁੱਲ ਕੇ ਮਰਦਾ ਹੈ, ਇਹਨਾਂ ਦਾ ਭਲਾ ਤੂੰ ਕੀ ਕੀਤਾ ? ਕਹਿਣ ਲੱਗੇ ਤੇਰੀ ਪੜ੍ਹਾਈ ਤਾਂ ਉਹ ਹਰਨ ਦੀ ਪੜ੍ਹਾਈ ਹੈ ਜਿਸਨੂੰ ਸ਼ਿਕਾਰੀ ਨੇ ਸਿਖਾਇਆ ਕਿ ਆਪਣੇ ਵਰਗੇ ਹਰਨਾਂ ਨੂੰ ਜੰਗਲ ਵਿਚ ਲਿਆ ਕੇ ਸ਼ਿਕਾਰੀ ਦੇ ਮੂੰਹ ਦਾ ਮਾਸ ਬਣਾ। ਤੇਰੀ ਪੜ੍ਹਾਈ ਤਾਂ ਉਸ ਬਾਜ ਦੀ ਤਰ੍ਹਾਂ ਹੈ ਜਿਹੜਾ ਆਪਣੀ ਚੁੰਝ ਨਾਲ, ਆਪਣੇ ਪੰਜਿਆਂ ਨਾਲ ਤਿੱਤਰ-ਬਟੇਰੇ ਲਿਆ ਕੇ ਸ਼ਿਕਾਰੀ ਨੂੰ ਦਿੰਦਾ ਹੈ। ਤੂੰ ਕਾਹਦਾ ਪੜ੍ਹਿਆ ਹੈਂ ? ਪੜ੍ਹ ਕੇ ਆਪਣੇ ਸਮਾਜ ਦਾ ਹੀ ਕਤਲ ਪਿਆ ਕਰਦਾ ਹੈਂ। ਫਿਰ ਉਹਨਾਂ ਕਿਹਾ ਮਹਾਰਾਜ ! ਸਾਡਾ ਕਸੂਰ ਥੋੜੀ ਹੈ। ਇਥੇ ਰਾਜਿਆਂ ਕੋਲ ਤਾਕਤ ਹੈ। ਬਾਬੇ ਨਾਨਕ ਨੇ ਕਿਹਾ ਆਉਣ ਰਾਜੇ ਨੂੰ ਵੀ। ਉਹਨਾਂ ਸ਼ਬਦ ਵਰਤਿਆ ਤੂੰ ਪੜ੍ਹਿਆ ਲਿਖਿਆ *ਹਰਨਾ ਬਾਜਾ ਤਿਹ ਸਿਕਦਾਰਾ* ਤੇ ਜਦੋਂ ਰਾਜਾ ਆਇਆ ਤਾਂ ਕਹਿਣ ਲੱਗੇ-

*ਰਾਜੇ ਸੀਹ ਮੁਕਦਮ ਕੁਤੇ॥*

ਇਹਨਾਂ ਕਿਹਾ ਛੱਡੋ ਪਰ੍ਹਾਂ ਇਹ ਤਾਂ ਬੇਤਾਲਾ ਹੈ, ਜਿਹੜਾ ਜਾਣ-ਬੁੱਝ ਕੇ ਲੜਾਈਆਂ ਮੁੱਲ ਲੈਂਦਾ ਹੈ, ਇਸਦਾ ਦਿਮਾਗ਼ ਠੀਕ ਨਹੀਂ।

*ਰਾਜੇ ਸੀਹ ਮੁਕਦਮ ਕੁਤੇ॥*
*ਜਾਇ ਜਗਾਇਨਿ੍ ਬੈਠੇ ਸੁਤੇ॥*

ਚਾਕਰ ਉਹਨਾਂ ਦੀਆਂ ਨਹੁੰਦਰਾਂ ਹਨ ਤੇ ਨਹੁੰਦਰਾਂ ਘਾਉ ਕਰਦੀਆਂ ਹਨ। ਜਿਹੜੇ ਮਹੀਨਾ ਲੈਣ ਜਾਂਦੇ ਹਨ, ਚੇਤੇ ਰੱਖਿਉ ਉਹ ਆਪ ਲੈਣ ਲਈ ਨਹੀਂ ਆਉਂਦੇ, ਉਹਨਾਂ ਦੇ ਬੰਦੇ ਹਰ ਸ਼ਹਿਰ ਵਿਚ ਫਿੱਟ ਹੁੰਦੇ ਹਨ ਤੇ ਉਹ ਖ਼ੁਦ ਕਹਿੰਦੇ ਹਨ ਕਿ ਅਸੀਂ ਕੀ ਕਰੀਏ, ਅਸੀਂ ਤਾਂ ਮਹੀਨਾ ਅੱਗੇ ਦੇਣਾ ਹੈ। ਉਹਨਾਂ ਦੇ ਨੌਕਰ ਨਹੁੰਦਰਾਂ ਹਨ। ਉਹ ਚੰਗੇ ਭਲੇ ਬੈਠੇ ਦੁਕਾਨਦਾਰਾਂ ਨੂੰ ਕਹਿਣਗੇ, ਖ਼ਬਰਦਾਰ ਇੰਨਾ ਮਹੀਨਾ ਦੇ ਦਿਆ ਜੇ।

*ਚਾਕਰ ਨਹਦਾ ਪਾਇਨਿ੍ ਘਾਉ॥*

ਕੁਝ ਮੰਤਰੀ ਖਾ ਗਏ ਤੇ ਬਾਕੀ ਰਹਿ ਗਏ ਕੁੱਤੇ। ਕਹਿਣ ਲੱਗੇ-

*ਰਤੁ ਪਿਤੁ ਕੁਤਿਹੋ ਚਟਿ ਜਾਹੁ॥*

(ਅੰਗ ੧੨੮੮)

ਲੋਕਾਂ ਨੇ ਕਿਹਾ ਇਹ ਤਾਂ ਲੜਾਈ ਮੁੱਲ ਲੈਂਦਾ ਹੈ, ਇਸਨੂੰ ਨਾ ਬੁਲਾਇਉ, ਇਹ ਬੇਤਾਲਾ ਜੇ।

ਮੈਂ ਆਪ ਜੀ ਨੂੰ ਇਕ ਪ੍ਰਮਾਣ ਦੇਣਾ ਚਾਹੁੰਦਾ ਹਾਂ। ਹਿੰਦੁਸਤਾਨ ਦੇ ਸਾਹਿਤ ਵਿਚ ਇਕ ਉਰਦੂ ਦਾ ਅਦੀਬ ਕਹਿੰਦਾ ਹੈ ਕਿ ਜਦੋਂ ਇਸ ਅਜ਼ਾਦੀ ਲਈ ਲੋੜ ਪਈ ਸੀ ਤਾਂ ਸਭ ਤੋਂ ਪਹਿਲੀ ਜਿਹੜੀ ਸ਼ੁਰੂਆਤ ਹੋਈ ਮੁਗਲਾਂ ਦੇ ਸਬੰਧ ਵਿਚ ਹਿੰਦੁਸਤਾਨ ਦੀ ਗ਼ੁਲਾਮੀ ਦੇ ਸੰਗਲ ਤੋੜਨ ਲਈ, ਸਭ ਤੋਂ ਪਹਿਲੀ ਆਵਾਜ਼ ਬਾਬੇ ਨਾਨਕ ਦੇ ਮੁਖ ਤੋਂ ਨਿਕਲੀ ਤੇ ਐਮਨਾਬਾਦ ਦੀ ਧਰਤੀ ਤੋਂ ਨਿਕਲੀ। ਉਰਦੂ ਦਾ ਇਕ ਅਦੀਬ ਕਹਿੰਦਾ ਹੈ-

*ਗੁਲਸਤਾਂ ਕੋ ਖ਼ੂਨ ਕੀ ਜ਼ਰੂਰਤ ਪੜੀ ਤੋ*
*ਸਭ ਸੇ ਪਹਿਲੇ ਗਰਦਨ ਕਟਾਈ ਹਮ ਨੇ।*
*ਅਬ ਬਹਾਰ ਆਈ ਹੈ ਅਹਿਲੇ ਚਮਨ ਪੇ ਤੋ*
*ਕਹਤੇ ਹੈਂ ਚਮਨ ਹਮਾਰਾ ਹੈ ਤੁਮਾਰਾ ਨਹੀਂ।*

ਬਾਬਾ ਨਾਨਕ ਐਮਨਾਬਾਦ ਗਏ ਹਨ। ਅੱਜ ਮੁਸੀਬਤ ਪੈ ਜਾਏ, ਪਤਾ ਲੱਗ ਜਾਏ ਕਿ ਫਲਾਨਾ ਬੰਦਾ ਸਾਡਾ ਫੱਸ ਗਿਆ ਹੈ ਤੇ ਰਿਸ਼ਤੇਦਾਰ ਮਿਲਣਾ ਵੀ ਛੱਡ ਗਏ ਸਨ। ਮੇਰਾ ਬਾਬਾ ਨਾਨਕ ਲਾਲੋ ਦੇ ਘਰ ਬੈਠਾ ਹੈ। ਰਬਾਬ ਵਜਾ ਕੇ ਕਹਿੰਦਾ ਹੈ, ਲਾਲੋ, ਕੁਝ ਹੋਣ ਵਾਲਾ ਹੈ। ਕੁਝ ਵਾਪਰਨ ਵਾਲਾ ਹੈ ਤੇ ਕਹਿਣ ਲੱਗੇ ਕਿ ਲਾਲੋ, ਚੇਤੇ ਰੱਖੀਂ, ਤੈਨੂੰ ਕਹਿ ਚੱਲੇ ਹਾਂ ਕਿ ਇਕ ਇਕ ਗੱਲ ਸੱਚ ਹੋਵੇਗੀ। ਬਾਬਾ ! ਫਿਰ ਕਿਤੇ ਦੂਰ ਚੱਲੇ ਜਾਈਏ ? ਕਹਿਣ ਲੱਗੇ ਮਰਦਾਂ ਦਾ ਕੰਮ ਨਹੀਂ ਕਿ ਸੱਚ ਦੀ ਗੱਲ ਕਹਿ ਕੇ ਭੱਜ ਜਾਣਾ, ਜਿਸ ਦਿਨ ਕਤਲੋ-ਗ਼ਾਰਤ ਹੋਵੇਗੀ, ਚੇਤੇ ਰੱਖੀਂ, ਅੱਜ ਮੇਰੀ ਗੱਲ ਨਹੀਂ ਮੰਨਦੇ ਪਰ ਲੋਕ ਉਸ ਦਿਨ ਐਮਨਾਬਾਦ ਨੂੰ ਛੱਡ ਕੇ ਘਰਾਂ ਤੋਂ ਦੂਰ ਦੌੜਦੇ ਪਏ ਸਨ ਤੇ ਬਾਬਾ ਨਾਨਕ ਸਭ ਕੁਝ ਛੱਡ ਕੇ ਐਮਨਾਬਾਦ ਦੇ ਵਿਚ ਵੜਦਾ ਪਿਆ ਸੀ। ਲੋਕ ਬਾਬਰ ਤੋਂ ਡਰਦੇ ਸਨ ਤੇ ਬਾਬਾ ਨਾਨਕ ਰਬਾਬ ਚੁੱਕ ਕੇ ਬਾਬਰ ਦੇ ਸਾਹਮਣੇ ਜਾ ਖਲੋਤਾ ਤਾਂ ਉਸਨੇ ਬੇਤਾਲਾ ਹੀ ਕਹਿਣਾ ਸੀ ਕਿ ਜਾਣ-ਬੁੱਝ ਕੇ ਲੜਾਈਆਂ ਮੁੱਲ ਲੈਂਦਾ ਹੈ। ਉਥੇ ਹਜ਼ੂਰ ਨੇ ਕਿਹਾ-

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

(ਅੰਗ ੭੨੨)

ਪਿਆਰਿਉ ! ਇਸ ਦਰਦ ਨੂੰ ਹਿੰਦੁਸਤਾਨ ਦੇ ਲੋਕ ਸਮਝਣ, ਜਿਹੜੇ ਲੋਕ ਗੁਰੂ ਨਾਨਕ ਦੀ ਬਾਣੀ ਪੜ੍ਹਦੇ ਹਨ। ਕਹਿਣ ਲੱਗੇ-

*ਪਾਪ ਕੀ ਜੰਞ ਲੈ ਕਾਬਲਹੁ ਧਾਇਆ*
*ਜੋਰੀ ਮੰਗੈ ਦਾਨੁ ਵੇ ਲਾਲੋ॥*

ਜੋਰੀ ਦਾ ਇਥੇ ਅਰਥ ਇਸਤਰੀਆਂ ਦਾ ਦਾਨ ਮੰਗੇਗਾ, ਪਰ ਪਤਾ ਸੀ ਬਾਬਾ ਨਾਨਕਾ, ਤੇਰੇ ਸ਼ੇਰ ਦੂਲੇ ਪੈਦਾ ਹੋਣਗੇ ਜਿਹੜੇ ਬਾਬਰ ਕਿਆਂ ਤੋਂ ਇਸਤਰੀਆਂ ਖੋਹ ਕੇ ਘਰਾਂ ਵਿਚ ਪਹੁੰਚਾਇਆ ਕਰਨਗੇ।

*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*
*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥*

ਉਸਦੇ ਵਿਚ ਕੁਝ ਬਚਨ ਕਹੇ। ਕਹਿਣ ਲੱਗੇ, ਬੱਚੇ ਵਿਆਹੇ ਜਾਂਦੇ ਹਨ, ਲੋਕ ਸੋਹਿਲੇ ਗਾਉਂਦੇ ਹਨ, ਦੇਖ ਅੱਜ ਜਿਹੜੇ ਸਾਡੇ ਤੋਂ ਨਫ਼ਰਤ ਕਰਦੇ ਹਨ, ਇਥੇ-

*ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥*

(ਅੰਗ ੭੨੨)

ਇਥੇ ਖ਼ੂਨ ਦੇ ਸੋਹਿਲੇ ਗਾਏ ਜਾਣਗੇ। ਦੇਖੀਂ ਲਾਲੋ ਸਮਾਂ ਆ ਰਿਹਾ ਹੈ-

*ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨ ਸਮਾਲਸੀ ਬੋਲਾ॥*

ਮੇਰੇ ਇਹਨਾਂ ਬੋਲਾਂ ਨੂੰ ਯਾਦ ਕਰਕੇ ਰੋਣਗੇ ਪਰ ਉਦੋਂ ਸਮਾਂ ਨਿਕਲ ਜਾਣਾ ਹੈ।

*ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥*

ਲਾਲੋ ਕਹਿੰਦਾ ਹੈ, ਬਾਬਾ ! ਇਹ ਕੁਝ ਹੋਣਾ ਹੈ ? ਕਹਿਣ ਲੱਗੇ ਸੱਚ ਜਾਣੀ, ਭੁਲੇਖਾ ਨਾ ਰਹੇ-

*ਸਚੁ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥*

(ਅੰਗ ੭੨੨)

ਪਿਆਰਿਉ ! ਭਾਣਾ ਵਾਪਰ ਗਿਆ। ਐਮਨਾਬਾਦ ਦੀਆਂ ਗਲੀਆਂ ਵਿਚ, ਨਾਲੀਆਂ ਵਿਚ ਪਾਣੀ ਦੀ ਥਾਂ 'ਤੇ ਖ਼ੂਨ ਵੱਗਿਆ। ਜਿਹੜੇ ਲੋਕ ਬਾਬੇ ਨਾਨਕ ਨੂੰ ਟਿੱਚਰਾਂ ਕਰਦੇ ਸਨ ਕਿ ਲੱਕੜਾਂ ਘੜਨ ਵਾਲੇ ਤਰਖਾਣ ਦੇ ਘਰ ਬੈਠਾ ਹੈ। ਅੱਜ ਬਾਬੇ ਨੇ ਰਬਾਬ ਚੁੱਕੀ ਤੇ ਕਹਿਣ ਲੱਗੇ, ਮਰਦਾਨਿਆ, ਆ ਤੁਰ ਚੱਲੀਏ। ਹੁਣ ਬੇਤਾਲਾ ਆਪੇ ਕਹਿਣਾ ਸੀ।

ਮੁਸੀਬਤ ਵਿਚ ਆਪਣੇ ਵੀ ਸਾਥ ਛੱਡ ਜਾਂਦੇ ਹਨ। ਐਮਨਾਬਾਦ ਵਿਚ ਕੋਈ ਕਿਸੇ ਦਾ ਦਰਦੀ ਨਹੀਂ ਸੀ, ਸਿਰਫ਼ ਇਕ ਰਬਾਬ ਨਾਲ ਰੱਬ ਦੇ ਗੀਤ ਗਾਉਣ ਵਾਲਾ ਉਜਾੜ ਵਿਚ ਮੇਰਾ ਗੁਰੂ ਨਾਨਕ ਖਲੋਤਾ ਹੈ। ਬਾਬਾ ਕਹਿਣ ਲੱਗੇ - ਦੇਖ ਲਾਲੋ, ਰੱਬ ਦੀਆਂ ਖੇਡਾਂ, ਪਹਿਲਾਂ ਆਏ ਸਾਂ ਰੱਬ ਚੇਤੇ ਨਹੀਂ ਸੀ ਤੇ ਚੇਤੇ ਰੱਖਿਉ ਨਾਲ ਅਰਦਾਸ ਕੀਤੀ-

*ਆਦੇਸੁ ਬਾਬਾ ਆਦੇਸੁ॥*

*ਆਦਿ ਪੁਰਖ ਤੇਰਾ ਅੰਤੁ ਨਾ ਪਾਇਆ ਕਰਿ ਕਰਿ ਦੇਖਹਿ ਵੇਸ॥*

(ਅੰਗ ੪੧੭)

ਕਹਿਣ ਲੱਗੇ ਲਾਲੋ ਦੇਖ ਔਹ ਬੈਠੀਆਂ ਨੇ ਔਰਤਾਂ ਜਿਨ੍ਹਾਂ ਦੀ ਸੁੰਦਰਤਾ ਦੀ ਮਜ਼ਾਜ ਝੱਲੀ ਨਹੀਂ ਸੀ ਜਾਂਦੀ-

*ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥*
*ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ॥*
*ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ॥ ੧॥*
*ਆਦੇਸੁ ਬਾਬਾ ਆਦੇਸੁ॥*
*ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ॥੧॥ਰਹਾਉ॥*
*ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ॥*
*ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ॥*
*ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸ॥ ੨॥*
*ਇਕੁ ਲਖੁ ਲਹਨ੍ਹਿ ਬਹਿਠੀਆ ਲਖੁ ਲਹਨਿ ਖੜੀਆ॥*
*ਗਰੀ ਛੁਹਾਰੇ ਖਾਂਦੀਆ ਮਾਣਨ੍ਹਿ ਸੇਜੜੀਆ॥*
*ਤਿਨ੍ਹ ਗਲਿ ਸਿਲਕਾ ਪਾਈਆ ਤੁਟਨਿ ਮੋਤਸਰੀਆ॥ ੩॥*

(ਅੰਗ ੪੧੭)

ਉਹਨਾਂ ਦੇ ਗਲੇ ਵਿਚ ਰੱਸੇ ਪਾਏ ਹਨ। ਕਹਿਣ ਲੱਗੇ ਰੱਬ ਨੇ ਕਹਿਰ ਕੀਤਾ। ਬਾਬਾ ਕਹਿੰਦਾ ਨਹੀਂ-

*ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥*
*ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥*

(ਅੰਗ ੪੧੭)

ਹਮਲੇ ਤੋਂ ਪਹਿਲਾਂ ਵੀ ਕਿਹਾ ਕਿ ਇਹ ਕੁਝ ਵਾਪਰੇਗਾ। ਵਾਪਰ ਗਿਆ ਤਾਂ ਫਿਰ ਵੀ ਆ ਗਿਆ ਦਰਦਾਂ ਦਾ ਦਰਦ ਵੰਡਾਉਣ ਵਾਲਾ ਤੇ ਅੱਜ ਬਾਬਰ ਦੇ ਸਾਹਮਣੇ ਪਹਿਲੀ ਵਾਰ ਬਾਬਾ ਹੋਇਆ ਹੈ। ਕਹਿਣ ਲੱਗੇ ਜਮਦੂਤ ਬਣ ਕੇ ਆ ਗਿਆ ਬਾਬਰ। ਇਹ ਸ਼ਬਦ ਕੋਈ ਕਹਿ ਸਕਦਾ ਹੈ ? ਹੁਣ ਲੋਕਾਂ ਨੇ ਆਪੇ ਬੇਤਾਲਾ ਕਹਿਣਾ ਸੀ। ਕਹਿਣ ਲੱਗੇ-

*ਖੁਰਾਸਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ॥*
*ਆਪੈ ਦੋਸੁ ਨਾ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥ ੧॥*

*ਕਰਤਾ ਤੂੰ ਸਭਨਾ ਕਾ ਸੋਈ॥*

*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥ ੧॥ ਰਹਾਉ॥*

*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥*

ਕਹਿਣ ਲੱਗੇ ਬਾਬਰ, ਤੂੰ ਜਮਦੂਤ ਬਣ ਕੇ ਆਇਆ ਹੈਂ। ਰੋਕ ਆਪਣੇ ਸਿਪਾਹੀਆਂ ਨੂੰ। ਹਲਕੇ ਕੁੱਤੇ ਬਣੇ ਹਨ।

*ਰਤਨ ਵਿਗਾੜਿ ਵਿਗੋਏ ਕੁਤੰੀ ਮੁਇਆ ਸਾਰ ਨ ਕਾਈ॥*

(ਅੰਗ ੩੬੦)

ਰਤਨਾਂ ਵਰਗੇ ਸਰੀਰ ਇਹਨਾਂ ਨੇ ਪਾੜ ਸੁੱਟੇ ਹਨ। ਪਿਆਰਿਓ ! ਜਦੋਂ ਬੱਲਦੀ ਅੱਗ ਵਿਚ ਖਲੋ ਕੇ ਕਹਿ ਦੇਣਾ ਕਿ ਤੂੰ ਜਮਦੂਤ ਤੇ ਤੇਰੇ ਸਿਪਾਹੀ ਕੁੱਤੇ ਤਾਂ ਲੋਕਾਂ ਕਿਹਾ ਡਰੋ ਇਸ ਬਾਬੇ ਤੋਂ, ਇਹ ਤਾਂ ਜਾਣ-ਬੁੱਝ ਕੇ ਲੜਾਈਆਂ ਮੁੱਲ ਲੈਂਦਾ ਹੈ। ਇਹਨਾਂ ਲੋਕਾਂ ਨੇ ਕਿਹਾ ਇਹ ਬੇਤਾਲਾ ਹੈ। ਹੁਣ ਇਕ ਤੀਜੇ ਲੋਕ ਸਨ। ਉਹਨਾਂ ਕਿਹਾ ਭੂਤਨਾ ਬੇਤਾਲਾ ਨਹੀਂ-

*ਕੋਈ ਆਖੈ ਆਦਮੀ ਨਾਨਕ ਵੇਚਾਰਾ॥*

ਇਹ ਤਾਂ ਸਾਦਾ ਜਿਹਾ ਬੰਦਾ ਹੈ। ਆਦਮੀ ਕਿਉਂ ਕਿਹਾ ? ਕਿਉਂਕਿ ਅੱਜ ਤੱਕ ਕਿਸੇ ਨੇ ਨੀਵਿਆਂ ਨੂੰ ਚੁੱਕਿਆ ਨਹੀਂ ਸੀ। ਆਪਣਾ ਭਾਈ ਸਭ ਤੋਂ ਪਹਿਲਾਂ ਜੇ ਕਿਸੇ ਨੇ ਭਰਾ ਬਣਾਇਆ। ਅੱਜ ਤਾਂ ਅਸੀਂ ਰਾਜਨੀਤੀ ਵਰਤਦੇ ਹਾਂ, ਚੋਣਾਂ ਵਾਲੇ ਦਿਨ ਨੀਵੀਂ ਜਾਤ ਦੇ ਨਿਆਣਿਆਂ ਨੂੰ ਚੁੱਕੀ ਜਾਣਗੇ। ਗੁਰਦੁਆਰੇ ਤਾਂ ਕਦੀ ਝਾੜੂ ਨਹੀਂ ਲਾਇਆ ਹੁੰਦਾ ਪਰ ਉਹਨਾਂ ਦੀਆਂ ਗਲੀਆਂ ਦਾ ਕੂੜਾ ਇਕੱਠਾ ਕਰੀ ਜਾਣਗੇ ਸਾਡੇ ਨੇਤਾ। ਮੇਰਾ ਬਾਬਾ ਨਾਨਕ ਸੱਚਾ ਪਾਤਿਸ਼ਾਹ ਮਰਦਾਨੇ ਦੀ ਰਬਾਬ ਸੁਣੀ ਤੇ ਇਕੋ ਗੱਲ ਕਹੀ ਕਿ ਮਰਦਾਨਿਆ ! ਤੈਨੂੰ ਰਾਗ ਦੀ ਸੂਝ ਹੈ। ਰਾਗ ਵਿਚ ਮਿਲਾ ਕੇ ਸ਼ਬਦ ਨੂੰ ਗਾ, ਤੇਰਾ ਦੀਨ-ਦੁਨੀ ਭਲਾ ਹੋਵੇ।

ਅਸੀਂ ਭਾਵੇਂ ਅੱਜ ਕਹਿੰਦੇ ਹਾਂ ਰਾਗੀ ਪਰ ਗੁਰਮੁਖੋ ! ਇਥੇ ਰਾਗੀ ਨਹੀਂ, ਇਥੇ ਦੋ ਸ਼ਬਦ ਹਨ - ਰਬਾਬੀ ਤੇ ਕੀਰਤਨੀਆ। ਰਾਗ ਗਾਉਣ ਵਾਲਾ ਤਾਂ ਇਸ਼ਕ-ਮਜ਼ਾਜੀ ਦੀਆਂ ਗ਼ਜ਼ਲਾਂ ਗਾਉਂਦਾ ਹੈ, ਪਰ ਚੇਤੇ ਰੱਖਿਉ, ਰਾਗ ਵਿਚ ਸ਼ਬਦ ਗਾਉਣ ਵਾਲਾ ਕੀਰਤਨੀਆ ਹੁੰਦਾ ਹੈ। ਉਹ ਕਹਿਣ ਲੱਗਾ ਬਾਬਾ ਬੱਚੇ ਭੁੱਖੇ ਮਰਨਗੇ। ਤੇਰੇ ਨਾਲ ਤੁਰਾਂਗਾ ਤਾਂ ਰੋਟੀ ਦਾ ਕਿਵੇਂ ਚੱਲੇਗਾ ? ਮੈਂ ਕਹਿੰਦਾ ਹਾਂ ਗੁਰੂ ਦੇ ਪ੍ਰਚਾਰਕਾ ! ਇਕ ਦਿਨ ਬਾਬੇ ਨੇ ਕਿਹਾ, ਮਰਦਾਨਿਆ ! ਤੂੰ ਮੇਰਾ ਭਾਈ ਹੈਂ, ਮੈਂ ਇਕੱਲਾ ਇਕ ਹਾਂ ਤੇ ਦੂਜੀ ਗੱਲ ਚੇਤੇ ਰੱਖੀਂ ਅੱਜ ਤੋਂ ਬਾਅਦ ਕਿਸੇ ਦਰ ਤੋਂ ਮੰਗਣਾ ਨਹੀਂ। ਮੇਰਾ ਘਰ ਤੇਰਾ ਘਰ ਹੈ ਤੇ ਤੇਰਾ ਘਰ ਮੇਰਾ ਘਰ ਹੈ। ਆਦਮੀ ਵਿਚਾਰਾ ਕਿੰਨ੍ਹਾਂ ਨੇ ਕਿਹਾ ? ਉਹਨਾਂ ਨੇ ਜਿਨ੍ਹਾਂ ਨੂੰ ਪਤਾ ਲੱਗਾ ਕਿ ਬਾਬਾ ਤਾਂ ਕਹਿੰਦਾ ਹੈ-

*ਸਭ ਮਹਿ ਜੋਤਿ ਜੋਤਿ ਹੈ ਸੋਇ॥*

*ਤਿਸੁ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*

(ਕੀਰਤਨ ਸੋਹਿਲਾ)

ਕਹਿਣ ਲੱਗੇ – ਇਹ ਇਨਸਾਨ ਹੈ। ਅਗਲਾ ਸ਼ਬਦ ਸੀ ਨਹੀਂ ਲੋਕੋ ! ਮੈਂ ਕੀ ਹਾਂ ? ਸੀ ਨਹੀਂ ਕਹਿਣਾ, ਸੀ ਉਹਨਾਂ ਲਈ ਵਰਤਿਆ ਜਾਂਦਾ ਜਿਹੜੇ ਚਲੇ ਜਾਂਦੇ ਹਨ, ਮੇਰਾ ਬਾਬਾ ਆਇਆ ਪਰ ਆ ਕੇ ਗਿਆ ਨਹੀਂ। ਬਾਬਾ ਜੀ ਕਹਿੰਦੇ ਹਨ–

*ਭਇਆ ਦਿਵਾਨਾ ਸਾਹ ਕਾ॥*

(ਅੰਗ ੯੯੧)

ਮੈਂ ਦੀਵਾਨਾ ਹਾਂ। ਕਿਹੜਾ ਦਿਵਾਨਾ ?

ਪਿਆਰ ਕਰਨ ਵਾਲਾ ਦੀਵਾਨਾ, ਮਸਤਾਨਾ, ਪਰਵਾਨਾ, ਰੱਬ ਦੇ ਰੰਗ ਵਿਚ ਰੰਗਿਆ। ਘੰਟਿਆਂ ਬੱਧੀ ਚੌਂਕੜਾ ਮਾਰ ਕੇ ਰੱਸ ਮਾਣਦਾ ਹੈ ਤੇ ਮਰਦਾਨਾ ਇਕ ਦਿਨ ਕਹਿੰਦਾ ਹੈ, ਬਾਬਾ ! ਅਸਾਂ ਨੂੰ ਆਪਣੇ ਨਾਲੋਂ ਵਿਦਾ ਕਰ, ਤੇਰੀ ਮੇਰੀ ਨਹੀਂ ਨਿਭਣੀ। ਬਾਬਾ ਹੱਸ ਕੇ ਕਹਿਣ ਲੱਗਾ – ਵੇ ਮਰਦਾਨਿਆ ! ਸਾਡੇ ਨਾਲ ਰਹਿ ਤਾਂ ਸਹੀ। ਕਹਿਣ ਲੱਗਾ – ਨਹੀਂ ਬਾਬਾ, ਨਹੀਂ ਤੇਰੀ ਮੇਰੀ ਨਿਭਣੀ। ਬਾਬਾ ਜੀ ਕਹਿਣ ਲੱਗੇ ਮੇਰੀ ਤੇਰੇ ਉੱਪਰ ਬਹੁਤ ਖ਼ੁਸ਼ੀ ਹੈ ਮਰਦਾਨਿਆ। ਕਹਿਣ ਲੱਗਾ ਸੁਭਾਗ ਤੇਰੀ ਖ਼ੁਸ਼ੀ ਨੂੰ, ਅਸਾਂ ਨੂੰ ਵਿਦਾ ਕਰ। ਉੱਠ ਪਏ, ਬਾਂਹ ਫੜ ਕੇ ਨੇਤਰਾਂ ਵਿਚ ਨੇਤਰ ਪਾ ਕੇ ਕਹਿਣ ਲੱਗੇ, ਵੇ ਮਰਦਾਨਿਆ ! ਕਿਵੇਂ ਰਹਿ ਨਹੀਂ ਸਕਦਾ ਸਾਡੇ ਨਾਲ। ਮਰਦਾਨਾ ਰੋ ਪਿਆ। ਕਹਿਣ ਲੱਗਾ ਬਾਬਾ ਤੂੰ ਅਤੀਤ ਪੁਰਖ ਹੈਂ, ਵੱਸਦੀ ਜਾਏ ਨਾਹੀ ਉਜਾੜ ਉਜਾੜ ਚਲਿਆ। ਤੂੰ ਅਤੀਤ ਪੁਰਖ ਹੈਂ, ਤੂੰ ਕੀਰਤਨ ਕਰਦਾ ਹੈਂ, ਮੈਂ ਤੇਰੇ ਨਾਲ ਬੋਲਦਾ, ਕੀਰਤਨ ਕਰਕੇ ਕਿੰਨਾ ਸਮਾਂ ਨੇਤਰ ਬੰਦ ਕਰਕੇ ਕਿਸੇ ਰੱਸ ਨੂੰ ਮਾਣਦਾ ਹੈਂ, ਮੈਂ ਤੇਰੇ ਨਾਲ ਤਾਂ ਰਹਾਂਗਾ ਜੇ ਕੀਰਤਨ ਵਿਚ ਮੈਨੂੰ ਆਪਣੇ ਵਰਗਾ ਸੁਆਦ ਦੇਵੇਂ। ਪਿਆਰਿਉ ! *ਭਇਆ ਦਿਵਾਨਾ ਸਾਹ ਕਾ* ਦੂਜੀ ਕ੍ਰਿਪਾ ਕਰ ਮੈਨੂੰ ਭੁੱਖ ਨਾ ਲੱਗੇ, ਪਿਆਸ ਨਾ ਲੱਗੇ ਤੇ ਹੱਥ ਜੋੜ ਕੇ ਕਹਿੰਦਾ ਹੈ, ਮੈਂ ਤਾਂ ਐਵੇਂ ਕਰਦਾ ਸਾਂ, ਮਰਦਾਨੇ ਦੀ ਤੇਰੇ ਤੋਂ ਬਿਨਾਂ ਥਾਂ ਕਿਹੜੀ ਹੈ। ਕਹਿਣ ਲੱਗਾ ਇਕ ਵਾਰੀ ਕਹਿ ਦੇ ਮੇਰੇ ਕੀਤੇ ਹੋਏ ਕਰਮ ਨਾ ਕਦੀ ਵਿਚਾਰੀਂ। ਬਾਬੇ ਨੇ ਕਿਹਾ ਵੇ ਮਰਦਾਨਿਆ ! ਤਿਹ ਭਲੀ ਵਸਤ ਮੰਗੀ। ਤੂੰ ਬ੍ਰਹਮ ਨੂੰ ਪਛਾਤਾ। ਜਿਥੇ ਤੇਰਾ ਵਾਸਾ ਉਥੇ ਮੇਰਾ ਵਾਸਾ। ਉਹ ਦੀਵਾਨਾ ਕਿਹੜਾ ਸੀ ? ਉਹ ਬਾਪੂ ਕਹਿੰਦਾ ਹੈ–

*ਮੈ ਬਨਜਾਰਿਨ ਰਾਮ ਕੀ॥*
*ਤੇਰਾ ਨਾਮੁ ਵਖਰੁ ਵਾਪਾਰੁ ਜੀ॥*

(ਅੰਗ ੧੫੭)

ਉਹ ਬਾਪੂ ਕਹਿੰਦਾ ਹੈ–

*ਸਾਜਣ ਦੇਸ ਵਿਦੇਸੜੀਏ*

ਉਹ ਬਾਪੂ ਕਹਿੰਦਾ ਹੈ-

*ਰੈਨਿ ਬਬੀਹਾ ਬੋਲਿਓ ਮੇਰੀ ਮਾਈ॥ ੧॥ ਰਹਾਉ॥....*
*ਲੋਚਨ ਤਾਰ ਲਲਤਾ ਬਿਲਲਾਤੀ ਦਰਸਨ ਪਿਆਸ ਰਜਾਈ॥*
*ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕੰਉ ਬਿਨ ਮਿਲੇ ਨੀਂਦ ਨ ਪਾਈ॥*

(ਅੰਗ ੧੨੭੪)

*ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥*
*ਕੋਈ ਆਖੈ ਆਦਮੀ ਨਾਨਕੁ ਵੇਚਾਰਾ॥ ੧॥*
*ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥*
*ਹਉ ਹਰਿ ਬਿਨੁ ਅਵਰੁ ਨ ਜਾਨਾ॥ ੧॥ ਰਹਾਉ॥*
*ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ॥*
*ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥ ੨॥*
*ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ॥*
*ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ॥ ੩॥*
*ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ॥*
*ਮੰਦਾ ਜਾਣੈ ਆਪ ਕਉ ਅਵਰਿ ਭਲਾ ਸੰਸਾਰੁ॥*

(ਅੰਗ ੯੯੧)

ਇਹ ਹੈ ਮੇਰਾ ਬਾਬਾ। ਆਉ ਕਰੀਏ ਅਰਦਾਸ ਸੱਚੇ ਪਾਤਿਸ਼ਾਹ ! ਕ੍ਰਿਪਾ ਕਰ, ਉਹ ਦੀਵਾਨਗੀ ਬਖ਼ਸ਼ ਤੇ ਉਹ ਦੀਵਾਨਗੀ ਜਿਹੜੀ ਹੋਸ਼ ਹਵਾਸ ਵਾਲੀ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਕਾਹੇ ਰੇ ਨਰ ਗਰਬੁ ਕਰਤ ਹਹੁ

ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰ ਪ੍ਰਸਾਦਿ॥

*ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥*
*ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥ ੧॥*
*ਹਮਰੋ ਕਰਤਾ ਰਾਮੁ ਸਨੇਹੀ॥*
*ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ॥੧॥ਰਹਾਉ॥*
*ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ॥*
*ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ॥ ੨॥*
*ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥*
*ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ॥ ੩॥*
*ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥*
*ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ॥ ੪॥ ੧॥*

(ਅੰਗ ੬੯੨)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਸਾਧ ਸੰਗਤਿ ਜੀ ! ਅੱਜ ਤਿੰਨ ਪੁਰਬ ਮਨਾਉਣ ਲਈ ਆਪ ਜੀ ਇਕੱਤਰ ਹੋਏ ਹੋ। ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਗੱਦੀ ਪੁਰਬ ਹੈ, ਅਸ਼ਟਮ ਬਲਬੀਰਾ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਅੱਜ ਦੇ ਦਿਨ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਗੁਰਗੱਦੀ 'ਤੇ ਬਿਰਾਜਮਾਨ ਹੋਏ ਤੇ ਮੇਰੇ ਸੱਤਵੇਂ ਗੁਰੂ ਧੰਨ ਗੁਰੂ ਹਰਿਰਾਇ ਸਾਹਿਬ ਜੀ ਦਾ ਪ੍ਰਭ-ਪੁਰ-ਪਿਆਣਾ ਦਿਵਸ ਹੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਸੱਚੀ ਸਰਕਾਰ ਉਹਨਾਂ ਦੇ ਘਰ ਪੰਜ ਸਪੁੱਤਰ ਤੇ ਇਕ ਸਪੁੱਤਰੀ ਹੈ- ਬਾਬਾ ਗੁਰਦਿੱਤਾ ਜੀ, ਬਾਬਾ ਅਟੱਲ ਰਾਏ ਜੀ, ਬਾਬਾ ਸੂਰਜ ਮੱਲ ਜੀ, ਬਾਬਾ ਅਨੀ ਰਾਏ ਜੀ ਤੇ ਸਭ ਤੋਂ ਛੋਟੇ ਹਨ ਗੁਰੂ ਤੇਗ਼ ਬਹਾਦਰ ਜੀ। ਇਕ ਬੱਚੀ ਹੈ ਬੀਬੀ ਵੀਰੋ, ਜਿਸਦਾ ਵਿਆਹ ਝੁਬਾਲ ਹੋਇਆ ਹੈ। ਬੀਬੀ ਵੀਰੋ ਦੇ ਅੱਗੇ ਪੰਜ ਸਪੁੱਤਰ ਹੋਏ ਹਨ। ਪੰਜੇ ਦੇ ਪੰਜੇ ਸਪੁੱਤਰ ਬੀਬੀ ਵੀਰੋ ਦੇ ਗੁਰੂ ਕਲਗੀਧਰ ਜੀ ਦੇ ਚਰਨਾਂ ਵਿਚ ਸ਼ਹੀਦ ਹੋਏ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਹਨ। ਹਜ਼ੂਰ ਦੇ ਸਾਹਮਣੇ ਉਹਨਾਂ ਦੇ ਪੋਤੇ ਹਨ, ਜਿਨ੍ਹਾਂ ਨੂੰ ਅਸੀਂ ਅੱਜ ਧੰਨ ਗੁਰੂ ਹਰਿਰਾਇ ਸਾਹਿਬ ਜੀ ਕਹਿੰਦੇ ਹਾਂ। ਪੋਤੇ ਦੀ ਪ੍ਰਵਰਿਸ਼ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੀ ਦੇਖਰੇਖ ਵਿਚ ਕੀਤੀ ਹੈ ਤੇ ਉਹਨਾਂ ਨੇ ਗੁਰੂ ਹਰਿਰਾਇ ਜੀ ਨੂੰ ਬਚਪਨ ਵਿਚ ਹੀ ਇਕ ਅਜਿਹੀ ਨਸੀਹਤ ਦੇ ਦਿੱਤੀ ਜਿਸਨੂੰ ਸਾਰੀ ਜ਼ਿੰਦਗੀ ਧੰਨ ਗੁਰੂ ਹਰਿਰਾਇ ਸਾਹਿਬ ਕ੍ਰਿਪਾਲੂ ਜੀ ਨੇ ਆਪਣੇ ਪੱਲੇ ਨਾਲ ਘੁੱਟ ਕੇ ਬੰਨ੍ਹਿਆ ਹੈ।

ਅਸੀਂ ਆਮ ਤੌਰ 'ਤੇ ਕਹਿੰਦੇ ਹਾਂ ਕਿ ਗੱਦੀ ਕੇਵਲ ਉਹਨਾਂ ਨੂੰ ਮਿਲਦੀ ਹੈ ਜਿਨ੍ਹਾਂ ਨੇ ਸੇਵਾ ਕੀਤੀ। ਗੁਰਮੁਖੋ ! ਇਕੱਲੀ ਸੇਵਾ ਕਰਨ ਵਾਲਿਆਂ ਨੂੰ ਗੱਦੀ ਨਹੀਂ ਮਿਲਦੀ, ਗੱਦੀ ਤਾਂ ਉਹਨਾਂ ਨੂੰ ਮਿਲਦੀ ਹੈ ਜਿਹੜੇ ਧੁਰ ਦਰਗਾਹੋਂ ਨਿਵਾਜੇ ਹੋਏ ਆਉਂਦੇ ਹਨ। ਜਿਨ੍ਹਾਂ ਨੇ ਸ਼ੇਵਾ ਕੀਤੀ, ਉਹਨਾਂ ਨੇ ਇਸ ਕਰਕੇ ਨਹੀਂ ਸੇਵਾ ਕੀਤੀ ਕਿ ਗੱਦੀ ਸਾਨੂੰ ਮਿਲ ਜਾਏ, ਉਹਨਾਂ ਇਸ ਕਰਕੇ ਸੇਵਾ ਕੀਤੀ ਕਿ ਗੁਰੂ ਦੀ ਗੋਦੀ ਸਾਨੂੰ ਮਿਲ ਜਾਏ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਪੋਤੇ ਗੁਰੂ ਹਰਿਰਾਇ ਜੀ ਨੂੰ ਉਹਨਾਂ ਦੇ ਬਚਪਨ ਵਿਚ ਹੀ ਆਪਣੀ ਦੇਖਰੇਖ ਵਿਚ ਪ੍ਰਵਰਿਸ਼ ਕਰਦਿਆਂ ਇਕ ਕ੍ਰਿਪਾਲਤਾ ਕੀਤੀ। ਬਸ ਇਕ ਫੁੱਲ ਹੀ ਟਾਹਣੀ ਨਾਲੋਂ ਟੁੱਟਾ ਸੀ ਤੇ ਇਕ ਸ਼ਬਦ ਕਿਹਾ— ਬੇਟਾ ! ਦਾਮਨ ਸੰਕੋਚ ਕੇ ਚੱਲੋ। ਜੇ ਚੋਲਾ ਵੱਡਾ ਪਾਇਆ ਹੋਵੇ ਤਾਂ ਆਪਣੇ ਪੱਲੇ ਨੂੰ ਸੰਕੋਚ ਕੇ ਚਲਣਾ ਚਾਹੀਦਾ ਹੈ। ਕਿਤੇ ਨਿਰਦੋਸ਼ੇ ਫੁੱਲ ਇਸ ਚੋਲੇ ਨਾਲ ਅੱੜ ਕੇ ਟੁੱਟਦੇ ਨਾ ਰਹਿਣ।

ਇਹ ਅਸਲ ਵਿਚ ਇਸ਼ਾਰਾ ਸੀ ਕਿ ਵੱਡੇ ਚੋਲੇ ਦਾ ਭਾਵ ਕੇਵਲ ਕੱਪੜਾ ਵੱਡਾ ਨਹੀਂ, ਵੱਡੇ ਚੋਲੇ ਦਾ ਭਾਵ ਸੀ ਕਿ ਕੁਝ ਦਿਨਾਂ ਨੂੰ ਤੁਸੀਂ ਗੁਰੂ ਨਾਨਕ ਸਾਹਿਬ ਜੀ ਦਾ ਚੋਲਾ ਪਾਉਣਾ ਹੈ। ਉਸ ਦਿਨ ਤੋਂ ਬਾਅਦ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਦਾਮਨ ਨੂੰ ਸੰਕੋਚ ਲਿਆ ਹੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਪੋਤੇ ਨੂੰ ਗੱਦੀ ਦੇ ਗਏ। ਉਥੇ ਮਾਤਾ ਨਾਨਕੀ ਜੀ ਨੇ ਇਕ ਪ੍ਰਸ਼ਨ ਕੀਤਾ ਸੀ। ਉਹਨਾਂ ਨੇ ਹੱਥ ਜੋੜ ਕੇ ਪੁੱਛਿਆ ਸੀ ਪਾਤਿਸ਼ਾਹ ! ਮੇਰਾ ਪੁੱਤਰ ਤਾਂ ਕਿਸੇ ਨਾਲ ਬੋਲਦਾ ਨਹੀਂ, ਹਰ ਵੇਲੇ ਖ਼ਾਮੋਸ਼ ਰਹਿੰਦਾ ਹੈ, ਹੁਣ ਸਾਨੂੰ ਆਗਿਆ ਕੀ ਹੈ ? ਧੰਨ ਗੁਰੂ ਹਰਿਗੋਬਿੰਦ ਸਾਹਿਬ ਕਹਿਣ ਲੱਗੇ, ਆਪ ਜੀ ਬਕਾਲਾ ਸਾਹਿਬ ਚਲੇ ਜਾਉ। ਉਦੋਂ ਬਾਬਾ ਸ਼ਬਦ ਨਹੀਂ ਸੀ ਕਿਉਂਕਿ ਬਾਬਾ ਸ਼ਬਦ ਤਾਂ ਮੇਰੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਇਸ ਨਗਰ ਨੂੰ ਦਿੱਤਾ ਹੈ। ਮਾਤਾ ਜੀ ਨੇ ਪੁੱਛਿਆ ਕਿਉਂ ਜੀ ? ਕਿਉਂਕਿ ਉਥੇ ਭਾਈ ਮੇਹਰ ਦੇ ਘਰ ਵਿਚ ਧੰਨ ਗੁਰੂ ਹਰਿਗੋਬਿੰਦ ਜੀ ਗਏ ਸਨ ਤੇ ਉਸਨੇ ਹੱਥ ਜੋੜ ਕੇ ਕਿਹਾ ਸੀ, ਸੱਚੇ ਪਾਤਿਸ਼ਾਹ ! ਕੁਝ ਦਿਨ ਹੋਰ ਰਹੋ ਤੇ ਉੱਤਰ ਮਿਲਿਆ ਸੀ ਰਹਾਂਗੇ, ਮਹੀਨੇ ਲਈ ਨਹੀਂ, ਸਮਾਂ ਆਵੇਗਾ ਤੇਰੇ ਘਰ ਵਿਚ ਸਾਲਾਂ ਬੱਧੀ ਰਹਾਂਗੇ। ਉਹਨਾਂ ਨੇ ਨਾਲ ਤਿੰਨ ਬਖ਼ਸ਼ਿਸ਼ਾਂ ਕੀਤੀਆਂ। ਇਕ ਆਪਣੇ ਕੋਲੋਂ ਕਟਾਰ ਦਿੱਤੀ, ਇਕ ਪੋਥੀ ਦਿੱਤੀ, ਇਕ ਆਪਣੇ ਕੋਲੋਂ ਰੁਮਾਲ ਦਿੱਤਾ ਤੇ ਕਿਹਾ, ਸਮਾਂ ਆਵੇਗਾ, ਇਹ ਚੀਜ਼ਾਂ ਸਾਂਭ ਕੇ ਰੱਖਿਉ ਤੇ ਇਹ ਅੱਗੇ ਮੇਰੇ ਪੋਤੇ ਨੂੰ ਦੇ ਦੇਣੀਆਂ।

ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਕੀਰਤਪੁਰ ਸਾਹਿਬ ਦੀ ਧਰਤੀ ਤੋਂ ਬਕਾਲਾ

ਸਾਹਿਬ ਆ ਗਏ। ਧੰਨ ਗੁਰੂ ਹਰਿਰਾਇ ਸਾਹਿਬ ਗੁਰਤਾ ਗੱਦੀ 'ਤੇ ਬਿਰਾਜਮਾਨ ਹਨ। ਧੰਨ ਗੁਰੂ ਹਰਿਰਾਇ ਸਾਹਿਬ ਜੀ ਨੇ ਕੀਰਤਪੁਰ ਸਾਹਿਬ ਰਹਿਮਤਾਂ ਵਰਤਾਈਆਂ। ਹਜ਼ੂਰ ਦੇ ਘਰ ਦੋ ਸਪੁੱਤਰ ਹਨ। ਵੱਡੇ ਹਨ ਬਾਬਾ ਰਾਮ ਰਾਏ ਜੀ ਤੇ ਛੋਟੇ ਹਨ ਮੇਰੀ ਸੱਚੀ ਸਰਕਾਰ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਕ੍ਰਿਪਾਲੂ ਜੀ। ਧੰਨ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਜੀਵਨ ਕਾਲ ਵਿਚ ਅਨੇਕਾਂ ਅਜਿਹੀਆਂ ਰਹਿਮਤਾਂ ਕੀਤੀਆਂ। ਸਿੱਖ ਨੂੰ ਦ੍ਰਿੜ੍ਹ ਕਰਾ ਦਿੱਤਾ ਕਿ ਤੇਰੇ ਲਈ ਸਭ ਕੁਝ ਹੀ ਬਾਣੀ ਹੈ। ਤੂੰ ਸ਼ਬਦ ਨੂੰ ਆਪਣੀ ਜ਼ਿੰਦਗੀ ਦਾ ਆਧਾਰ ਬਣਾਈਂ।

ਗੁਰੂ ਅੰਗਦ ਦੇਵ ਜੀ ਦੇ ਦੋ ਗੁਰੂ-ਪੁੱਤਰ ਹਨ, ਦੋਨਾਂ ਨੇ ਆਪਣੇ ਆਪਣੇ ਸਮੇਂ ਗੁਰੂ ਜੋਤ ਉੱਤੇ ਵਾਰ ਕਰਨ ਦਾ ਯਤਨ ਕੀਤਾ। ਇਕ ਗੁਰੂ-ਪੁੱਤਰ ਨੇ ਗੁਰੂ ਜੀ ਦੇ ਪਵਿੱਤਰ ਦੇਹ ਉੱਤੇ ਵਾਰ ਕੀਤਾ ਤੇ ਇਕ ਗੁਰੂ ਪੁੱਤਰ ਨੇ ਗੁਰੂ ਜੀ ਦੇ ਹਿਰਦੇ ਉੱਤੇ ਵਾਰ ਕਰਨ ਦਾ ਯਤਨ ਕੀਤਾ। ਪਹਿਲਾ ਗੁਰੂ-ਪੁੱਤਰ ਬਾਬਾ ਦਾਤੂ ਜੀ ਹੈ। ਉਹ ਧੰਨ ਗੁਰੂ ਅਮਰਦਾਸ ਜੀ ਦੇ ਪਾਵਨ ਤਨ ਉੱਤੇ ਆਪਣੇ ਪੈਰ ਨਾਲ ਪੂਰੇ ਜ਼ੋਰ ਨਾਲ ਠੋਕਰ ਮਾਰਦਾ ਹੈ ਤੇ ਤੀਜੇ ਪਾਤਿਸ਼ਾਹ ਸਿੰਘਾਸਣ ਤੋਂ ਥੱਲੇ ਡਿੱਗਦਿਆਂ ਚਰਨ ਫੜ ਕੇ ਕਹਿੰਦੇ ਹਨ, ਹੇ ਮੇਰੇ ਗੁਰੂ ਅੰਗਦ ਸਾਹਿਬ ਸੱਚੇ ਪਾਤਿਸ਼ਾਹ ਜੀ ਦੇ ਲਾਲ ! ਮੈਨੂੰ ਬਖ਼ਸ਼ ਦੇਈਂ। ਇਸ ਬੁੱਢੇ ਦੇ ਕਠੋਰ ਹੱਡਾਂ ਨਾਲ ਤੁਹਾਡੇ ਕੋਮਲ ਚਰਨਾਂ ਨੂੰ ਕਿਤੇ ਸੱਟ ਤਾਂ ਨਹੀਂ ਲੱਗੀ।

ਗੁਰਮੁਖੋ ! ਜਿਸ ਦਿਨ ਬਾਬਾ ਰਾਮ ਰਾਏ ਗੁਰੂ ਦੇ ਸ਼ਬਦ 'ਤੇ ਚੋਟ ਮਾਰਨ ਦਾ ਯਤਨ ਕਰਦਾ ਹੈ, ਮੁਸਲਮਾਨ ਦੀ ਥਾਂ 'ਤੇ ਅੱਖਰ ਬੇਈਮਾਨ ਕਹਿੰਦਾ ਹੈ ਤਾਂ ਉਸ ਦਿਨ ਮੇਰੇ ਗੁਰੂ ਹਰਿਰਾਇ ਸਾਹਿਬ ਕਹਿੰਦੇ ਹਨ ਕਿ ਇਹ ਚੋਟ ਬਰਦਾਸ਼ਤ ਨਹੀਂ ਹੋ ਸਕਦੀ। ਇਸਨੂੰ ਕਹੋ ਕਿ ਅੱਜ ਤੋਂ ਬਾਅਦ ਸਾਡੇ ਮੱਥੇ ਨਾ ਲੱਗੇ। ਇਸਦੀ ਕੀ ਜੁਰਅੱਤ ਕਿ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਬਚਨਾਂ ਨੂੰ ਬਦਲੇ। ਰਾਮ ਰਾਏ ਸਾਰੀ ਜ਼ਿੰਦਗੀ ਧੰਨ ਗੁਰੂ ਹਰਿਰਾਇ ਸਾਹਿਬ ਜੀ ਨੂੰ ਫਿਰ ਮਿਲਦਾ ਨਹੀਂ।

ਪਿਆਰਿਉ ! ਸਾਡੇ ਜੀਵਨ ਦਾ ਆਧਾਰ ਹੈ ਬਾਣੀ। ਇਕ ਮਹਾਂਪੁਰਸ਼ ਹੋਏ ਹਨ। ਉਹਨਾਂ ਨੇ ਬੜੀਆਂ ਸੋਹਣੀਆਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨ ਦੇ ਸਬੰਧੀ ਕੁਝ ਉਦਾਹਰਨਾਂ ਦਿੱਤੀਆਂ। ਕਹਿਣ ਲੱਗੇ ਦੇਖੋ ਬੰਦੇ ਨੂੰ ਭੁੱਖ ਲੱਗੀ ਹੋਵੇ ਤਾਂ ਭੋਜਨ ਤੋਂ ਬਿਨਾਂ ਭੁੱਖ ਦੂਰ ਨਹੀਂ ਹੁੰਦੀ। ਪਿਆਸ ਲੱਗੀ ਹੋਵੇ ਤਾਂ ਪਾਣੀ ਤੋਂ ਬਿਨਾਂ ਕਦੀ ਪਿਆਸ ਨਹੀਂ ਬੁੱਝਦੀ। ਹਨੇਰਾ ਹੋਵੇ ਤਾਂ ਸੂਰਜ ਚੜ੍ਹਨ ਤੋਂ ਬਿਨਾਂ ਅੰਧਕਾਰ ਨਹੀਂ ਦੂਰ ਹੁੰਦਾ। ਬੰਦੇ ਨੂੰ ਕੰਗਾਲਤਾ ਚੰਮੜ ਜਾਏ ਤਾਂ ਦਾਨੀ ਤੋਂ ਬਿਨਾਂ ਉਸਦੀ ਦਲਿੱਦਰਤਾ ਦੂਰ ਨਹੀਂ ਹੁੰਦੀ। ਕਹਿਣ ਲੱਗੇ, ਭਾਵੇਂ ਸਮਰੱਥ ਗੁਰੂ ਹੋਵੇ, ਪਰ ਸ਼ਰਧਾ ਤੋਂ ਬਿਨਾਂ ਇਸ਼ਟ ਕਦੀ ਨਹੀਂ ਰੀਝਦਾ। ਇਸ ਘੋਰ ਕਲਯੁਗਿ ਦੇ ਵਿਚ ਚੇਤੇ ਰੱਖਿਉ, ਬਾਣੀ ਤੋਂ ਬਿਨਾਂ ਬੰਦੇ ਦਾ ਪਾਰ ਉਤਾਰਾ ਨਹੀਂ ਹੋ ਸਕਦਾ।

*ਭੋਜਨ ਖਾਏ ਬਿਨ ਭੂਖ ਨਾਹੀ ਦੂਰ ਹੋਤ,*
*ਪਿਆਸ ਨਹੀਂ ਦੂਰ ਹੋਤ ਬਿਨਾਂ ਪੀਏ ਪਾਣੀ ਕੇ।*

*ਚੜ੍ਹੇ ਬਿਨ ਭਾਨ ਜੈਸੇ ਤਿਮਰ ਨਹੀਂ ਦੂਰ ਹੋਤ,*
*ਦਾਰਦ ਨਾ ਦੂਰ ਹੋਤ ਬਿਨਾਂ ਮਿਲੇ ਦਾਨੀ ਕੇ।*
*ਜੈਸੇ ਸ਼ਰਧਾ ਭਾਵ ਬਿਨ ਰੀਝੇ ਨਾਹੀ ਇਸ਼ਟ ਦੇਵ,*
*ਮੁਕਤੀ ਨਾ ਪਾਈਏ ਬਿਨਾਂ ਮਿਲੇ ਬ੍ਰਹਮ ਗਿਆਨੀ ਕੇ।*
*ਤੈਸੇ ਘੋਰ ਕਲੀ ਕਾਲ ਮੈਂ,*
*ਪੂਰਨ ਸ਼ਾਂਤੀ ਨਾ ਪਾਈਐ ਬਿਨਾ ਪੜ੍ਹੇ ਗੁਰਬਾਣੀ ਕੇ।*

ਪੁੱਤਰ ਬਾਣੀ ਬਦਲਦਾ ਹੈ ਮੁਖ ਤੋਂ ਤੇ ਧੰਨ ਗੁਰੂ ਹਰਿਰਾਇ ਸਾਹਿਬ ਉਸਨੂੰ ਸਵੀਕਾਰ ਨਹੀਂ ਕਰਦੇ। ਪਰ ਜਿਸ ਦਿਨ ਉਹਨਾਂ 'ਤੇ ਪ੍ਰਸ਼ਨ ਕੀਤਾ ਜਾਂਦਾ ਹੈ, ਧੰਨ ਗੁਰੂ ਹਰਿਰਾਇ ਸਾਹਿਬ ਸੱਚੇ ਪਾਤਿਸ਼ਾਹ ! ਬਾਣੀ ਅਸੀਂ ਪੜ੍ਹਦੇ ਹਾਂ ਤੇ ਬਾਣੀ ਨੂੰ ਪੜ੍ਹੀਏ ਕਿਵੇਂ ? ਜਦੋਂ ਅਸੀਂ ਬਾਣੀ ਪੜ੍ਹਦੇ ਹਾਂ ਤਾਂ ਕਈ ਸੱਜਣ ਇੰਨੇ ਅਭਿਆਸੀ ਹਨ ਕਿ ਉਹ ਇਕ ਘੰਟੇ ਦੇ ਵਿਚ 50-50 ਅੰਗ ਪੜ੍ਹਨ ਦੀ ਵੀ ਸਮਰੱਥਾ ਰੱਖਦੇ ਹਨ। ਕਈ ਅਜਿਹੇ ਹਨ ਜਿਹੜੇ ਇਕ ਘੰਟੇ ਦੇ ਅੰਦਰ 5-7 ਅੰਗ ਵੀ ਬੜੀ ਮੁਸ਼ਕਿਲ ਨਾਲ ਕਰਦੇ ਹਨ, ਪਰ ਇਸਦਾ ਭਾਵ ਇਹ ਨਾ ਸਮਝਿਉ ਕਿ ਜਿਹੜਾ 50 ਅੰਗ ਪੜ੍ਹਦਾ ਹੈ, ਉਸਦੀ ਭਾਵਨਾ ਨਹੀਂ। ਹੋ ਸਕਦਾ ਹੈ ਕਿ ਸੁਰਤ ਕਰਕੇ ਇੰਨਾ ਅੰਦਰੋਂ ਟਿੱਕਿਆ ਹੋਵੇ ਕਿ ਆਪਣੇ ਅੰਦਰੋਂ ਨਿਰੰਤਰ ਗੁਰੂ ਕੀ ਬਾਣੀ ਨਾਲ ਜੁੜਿਆ ਹੋਵੇ।

ਇਥੇ ਇਕ ਪ੍ਰਸ਼ਨ ਹੈ ਕਿ ਬਾਣੀ ਪੜ੍ਹਦਿਆਂ ਰੱਸ ਨਹੀਂ ਆਉਂਦਾ ? ਮੇਰੇ ਸਤਿਗੁਰੂ ਜੀ ਨੇ ਬੜੇ ਸੋਹਣੇ ਉਪਦੇਸ਼ ਦਿੱਤੇ ਕਿ ਬਾਣੀ ਅਸੀਂ ਮਨ ਨੂੰ ਟਿਕਾ ਕੇ ਪੜ੍ਹੀਏ। ਦੇਖੋ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਤਾ ਗੱਦੀ ਦਿਵਸ ਸੰਨ 2008 ਵਿਚ ਆ ਰਿਹਾ ਹੈ। ਉਹਨਾਂ ਨੇ ਪੁੱਛਿਆ ਬਾਣੀ ਪੜ੍ਹਦੇ ਹਾਂ ਰੱਸ ਨਹੀਂ ਆਉਂਦਾ। ਸਤਿਗੁਰੂ ਨੇ ਕਿਹਾ ਫਿਰ ਕੀ ਕਰਦੇ ਹੋ ? ਕਹਿਣ ਲੱਗੇ ਫਿਰ ਬਾਣੀ ਪੜ੍ਹਨੀ ਛੱਡ ਦਿੱਤੀ। ਹਜ਼ੂਰ ਹੱਸ ਪਏ, ਕਹਿਣ ਲੱਗੇ ਕਿ ਕੀ ਬਾਣੀ ਛੱਡਣ ਦੇ ਨਾਲ ਫਿਰ ਤੁਹਾਡੇ ਅੰਦਰ ਨੂੰ ਸ਼ਾਂਤੀ ਮਿਲ ਗਈ ? ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਜਦੋਂ ਚਿੱਤ ਨਹੀਂ ਕਰਦਾ, ਉਦੋਂ ਵੀ ਬਾਣੀ ਪੜ੍ਹੋ। ਪਰੰਤੂ ਚਿੱਤ ਨਾ ਕਰੇ ਤਾਂ ਬਾਣੀ ਕਿਵੇਂ ਪੜ੍ਹੀ ਜਾਏ ? ਗੁਰੂ ਰਾਮਦਾਸ ਜੀ ਬਖ਼ਸ਼ਿਸ਼ ਕਰਦੇ ਹਨ, ਗੁਰਪ੍ਰਤਾਪ ਸੂਰਜ ਦਾ ਬਚਨ ਹੈ, ਕਹਿੰਦੇ ਹਨ ਕਿ ਮੇਰਾ ਦੱਸ ਰੋਜ਼ ਦੁਕਾਨ ਦੀ ਗੱਦੀ 'ਤੇ ਬੈਠਣ ਦਾ ਚਿੱਤ ਕਰਦਾ ਹੈ। ਸਾਰਾ ਦਿਨ ਸਵੇਰ ਤੋਂ ਸ਼ਾਮ ਤੱਕ ਗੱਦੀ 'ਤੇ ਬੈਠਦਾ ਹੈ, ਹਰ ਲੰਘਦੇ ਹੋਏ ਬੰਦੇ ਨੂੰ ਦੇਖਕੇ ਫੁਰਨਾ ਬਣਾਉਂਦਾ ਹੈ ਕਿ ਮੇਰਾ ਹੀ ਗਾਹਕ ਹੈ। ਈਮਾਨਦਾਰੀ ਨਾਲ ਦੱਸ ਤੇਰਾ ਰੋਜ਼ ਆਪਣੀ ਗੱਦੀ 'ਤੇ ਬੈਠਣ ਨੂੰ ਚਿੱਤ ਕਰਦਾ ਹੈ ? ਉਸਨੇ ਉੱਤਰ ਦਿੱਤਾ ਚਿੱਤ ਤਾਂ ਨਹੀਂ ਕਰਦਾ ਪਰ ਪੇਟ ਦੀ ਲੋੜ ਹੈ। ਜੇ ਨਾ ਬੈਠੇ ਤਾਂ ਪੇਟ ਦੀ ਭੁੱਖ, ਇਸ ਤਨ ਦੀਆਂ ਲੋੜਾਂ ਕੌਣ ਪੂਰੀਆਂ ਕਰੇਗਾ। ਜ਼ਿਮੀਂਦਾਰ ਨੂੰ ਪੁੱਛਦੇ ਹਨ ਕਿ ਕੱਕਰ ਪੈਂਦਾ ਹੈ, ਰਾਤ ਨੂੰ ਤੂੰ ਕੋਰੇ ਵਿਚ ਕਣਕ ਨੂੰ ਪਾਣੀ ਲਾਈ ਬੈਠਾ ਹੈਂ, ਕੀ ਤੇਰਾ ਚਿੱਤ ਕਰਦਾ ਹੈ ਤੂੰ ਠੰਢ ਦੇ ਦਿਨਾਂ ਵਿਚ ਗਰਮ ਬਿਸਤਰੇ ਛੱਡ

ਕੇ ਰਾਤ ਬਰਫ਼ ਉੱਤੇ ਤੁਰੇਂ ? ਕਹਿਣ ਲੱਗਾ ਚਿੱਤ ਤਾਂ ਨਹੀਂ ਕਰਦਾ, ਪਰ ਕੀ ਕਰੀਏ ਲੋੜ ਹੈ। ਲੋੜ ਕਰਕੇ ਸਾਨੂੰ ਖੇਤਾਂ ਵਿਚ ਰਹਿਣਾ ਪੈਂਦਾ ਹੈ। ਵਪਾਰੀ ਨੂੰ ਪੁੱਛਦੇ ਹਨ ਕਿ ਵਪਾਰ ਕਰਨ ਵਾਲਿਆ ! ਤੂੰ ਕਿੰਨੇ-ਕਿੰਨੇ ਦਿਨ ਆਪਣੇ ਬੱਚਿਆਂ ਤੋਂ ਦੂਰ ਰਹਿੰਦਾ ਹੈਂ। ਤੇਰਾ ਚਿੱਤ ਕਰਦਾ ਹੈ ਕਿ ਮੈਂ ਰੋਜ਼ ਦੂਰ ਰਹਾਂ ? ਕਹਿਣ ਲੱਗੇ ਦੂਰ ਰਹਿਣ ਨੂੰ ਚਿੱਤ ਨਹੀਂ ਕਰਦਾ ਪਰ ਲੋੜ ਹੈ। ਸੱਚੇ ਪਾਤਿਸ਼ਾਹ ਕਹਿਣ ਲੱਗੇ ਲੋੜ ਹੈ ਤਾਂ ਬਿਨਾਂ ਚਿੱਤ ਲੱਗਣ ਤੋਂ ਵੀ ਗੱਦੀ 'ਤੇ ਬੈਠਦੇ ਹਾਂ, ਲੋੜ ਹੈ ਤਾਂ ਸਿਆਲੀਆਂ ਰਾਤਾਂ ਵੀ ਬਾਹਰ ਝਾਕਦੇ ਹਾਂ, ਲੋੜ ਹੈ ਤਾਂ ਵਪਾਰ ਕਰਦਿਆਂ ਕਈ ਮਹੀਨੇ ਬਾਹਰ ਰਹਿੰਦੇ ਹਾਂ। ਕਹਿਣ ਲੱਗੇ ਪੇਟ ਦੀ ਭੁੱਖ ਦੀ ਲੋੜ ਹੈ। ਚਿੱਤ ਨਾ ਕਰੇ ਤਾਂ ਵੀ ਕੰਮ ਕਰਦਾ ਹੈ। ਜਿਸ ਦਿਨ ਤੇਰੇ ਅੰਦਰ ਦੀ ਲੋੜ ਬਾਣੀ ਬਣ ਜਾਏਗੀ, ਚਿੱਤ ਨਾ ਵੀ ਕਰੇ ਤੂੰ ਤਾਂ ਵੀ ਬਾਣੀ ਪੜ੍ਹੇਂਗਾ। ਗੁਰਮੁਖਾ ! ਜਿਹੜੀ ਚੀਜ਼ ਲੋੜ ਬਣ ਜਾਏ, ਚੇਤੇ ਰੱਖੀਂ, ਉਸ ਉੱਪਰ ਇਕ ਦਿਨ ਚਿੱਤ ਜ਼ਰੂਰ ਟਿੱਕਦਾ ਹੈ।

ਧੰਨ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਅੰਤਲੇ ਸਮੇਂ ਆਪਣੇ ਛੋਟੇ ਪੁੱਤਰ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਤਾ ਗੱਦੀ ਦੇ ਉੱਪਰ ਬਿਰਾਜਮਾਨ ਕੀਤਾ ਹੈ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਪੰਜ ਸਾਲ ਤੇ ਕੁਝ ਮਹੀਨੇ ਦੀ ਆਰਬਲਾ ਹੈ ਜਿਸ ਦਿਨ ਇਸ ਪਾਵਨ ਗੱਦੀ ਦੇ ਮਾਲਕ ਬਣੇ। ਗੁਰੂ ਹਰਿਰਾਇ ਜੀ ਨੂੰ ਪੁੱਛਿਆ ਸੀ ਕਿ ਦੋਨੋਂ ਪੁੱਤਰ ਤੁਹਾਡੇ ਜੁੜੇ ਹਨ, ਪਰ ਕਿਹੜਾ ਹੈ ਜਿਸ ਉੱਪਰ ਬਖ਼ਸ਼ਿਸ਼ਾਂ ਹੋਣਗੀਆਂ ? ਸੂਈ ਦਿੱਤੀ ਸੀ ਤੇ ਨਾਲ ਕਿਹਾ ਸੀ ਕਿ ਦੋਨੋਂ ਬਾਣੀ ਪੜ੍ਹਦੇ ਹਨ। ਤੁਸੀਂ ਸੂਈ ਲੱਕੜ ਵਿਚ ਚੁਭੋ ਕੇ ਦੇਖੋ ਜਿੱਥੇ ਪੋਥੀ ਦਾ ਪ੍ਰਕਾਸ਼ ਹੈ। ਹੁਣ ਇਕੋ ਗੱਲ ਕਹੀ ਸੂਈ। ਉਥੇ ਉਹ ਕਹਿੰਦੇ ਹਨ ਕਿ ਜਿੱਥੇ ਗੁਰੂ ਹਰਿਕ੍ਰਿਸ਼ਨ ਸਾਹਿਬ ਬਾਣੀ ਪੜ੍ਹਦੇ ਸਨ, ਉਹ ਕਾਸਟ ਵਿਚ ਸੂਈ ਚੱਲੀ ਗਈ। ਅਸਲ ਵਿਚ ਹਕੀਕਤ ਸੀ ਕਿ ਰਾਮ ਰਾਏ ਜੀ ਬਾਣੀ ਪੜ੍ਹਦੇ ਹਨ ਪਰ ਅੰਦਰ ਉਹ ਦਾਤ ਨਹੀਂ ਜਿਹੜੀ ਲੱਕੜ ਨੂੰ, ਪੱਥਰ ਨੂੰ ਪਿਘਲਾ ਸਕੇ। ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਅੰਦਰ ਉਹ ਹੈ ਜਿਹੜਾ ਪੱਥਰਾਂ ਤੇ ਲੱਕੜਾਂ ਨੂੰ ਨਰਮ ਕਰ ਦੇਵੇਗਾ। ਗੁਰੂ ਹਰਿਰਾਇ ਸਾਹਿਬ ਜੀ ਨੇ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਤਾ ਗੱਦੀ 'ਤੇ ਬਿਰਾਜਮਾਨ ਕੀਤਾ ਹੈ ਤੇ ਆਪ ਪ੍ਰਭ-ਪੁਰ-ਪਿਆਣਾ ਕਰ ਗਏ।

ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਪੰਜ ਸਾਲ ਕੁਝ ਮਹੀਨੇ ਦੇ ਗੁਰੂ ਬਣੇ ਹਨ। ਕੀਰਤਪੁਰ ਸਾਹਿਬ ਦੀ ਧਰਤੀ 'ਤੇ ਰਹਿਮਤਾਂ ਵਰਸਾਈਆਂ। ਦਿੱਲੀ ਦੀ ਧਰਤੀ 'ਤੇ ਸੰਗਤ ਨੇ ਬੇਨਤੀ ਕੀਤੀ ਤੇ ਜਾ ਪਹੁੰਚੇ ਹਨ। ਉਥੇ ਵੀ ਸ਼ਬਦ ਦੀ ਗੱਲ ਕੀਤੀ। ਔਰੰਗਜ਼ੇਬ ਦਰਵਾਜ਼ੇ ਵਿਚ ਖਲੋਤਾ ਹੈ ਕਿ ਮੈਨੂੰ ਦਰਸ਼ਨ ਦਿਉ ਤੇ ਅੱਠ ਸਾਲ ਕੁਝ ਮਹੀਨੇ ਆਰਬਲਾ ਹੈ, ਆਵਾਜ਼ ਆਉਂਦੀ ਪਈ ਹੈ- ਨਾਹੇ ਮਲੇਸ਼ ਕੋ ਦਰਸ਼ਨ ਦੇਣਾ। ਮਲੇਸ਼ ਨੂੰ ਦਰਸ਼ਨ ਨਹੀਂ ਦੇਣਾ। ਕਿਉਂ ? ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਘਰ ਦੇ ਵਿਚ ਪਾੜਾ ਪਾਉਣ ਦਾ ਯਤਨ ਪਿਆ ਕਰਦਾ ਹੈ। ਉਥੇ ਫਿਰ ਇਸਨੇ ਕਿਹਾ ਕਿ ਜੇ ਦਰਸ਼ਨ ਨਹੀਂ ਦੇਣੇ ਤਾਂ ਮੇਰੇ ਬਾਰੇ ਕੁਝ ਸ਼ਬਦ ਹੀ ਕਹਿ ਦਿਉ ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਜਦੋਂ ਬੋਲੇ, ਉਹ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਹੀ ਬੋਲੇ। ਕਹਿਣ ਲੱਗੇ ਜੇ ਸ਼ਬਦ ਸੁਣਨਾ ਚਾਹੁੰਦਾ ਹੈਂ, ਕਿਉਂਕਿ ਔਰੰਗਜ਼ੇਬ

ਅੰਦਰੋਂ ਚਾਹੁੰਦਾ ਸੀ ਕਿ ਮੇਰੇ ਰਾਜ ਨੂੰ ਦੇਖਕੇ ਕਹਿਣਗੇ ਕਿ ਤੂੰ ਬੜਾ ਚੰਗਾ ਹੈਂ। ਗੁਰਮੁਖੋ ! ਇਕ ਗੱਲ ਚੇਤੇ ਰੱਖਿਉ ਕਿ ਲੋੜਵੰਦ ਬੰਦੇ ਹਮੇਸ਼ਾ ਖ਼ੁਸ਼ਾਮਦੀ ਹੁੰਦੇ ਹਨ ਪਰ ਬੇਮੁਥਾਜ ਸਦਾ ਬੇਪਰਖਾਹ ਰਹਿੰਦੇ ਹਨ। ਲਾਲਚੀ ਬੰਦੇ ਉਸਤਤ ਕਰਦੇ ਹਨ, ਈਰਖਾਲੂ ਬੰਦੇ ਨਿੰਦਿਆ ਕਰਦੇ ਹਨ। ਮੇਰਾ ਗੁਰੂ ਤਾਂ ਇਕ ਦਰਪਣ ਹੈ। ਜਿਹੋ ਜਿਹਾ ਮੂੰਹ ਸਾਹਮਣੇ ਲੈ ਕੇ ਜਾਵਾਂਗੇ, ਸ਼ੀਸ਼ਾ ਝੂਠ ਨਹੀਂ ਬੋਲਦਾ। ਉਸਨੇ ਜਿਹੋ ਜਿਹਾ ਚਿਹਰਾ ਹੈ, ਉਹੋ ਜਿਹਾ ਹੀ ਦਿਖਾ ਦੇਣਾ ਹੈ। ਭਾਈ ਗੁਰਦਾਸ ਜੀ ਨੇ ਬਚਨ ਵੀ ਕੀਤੇ-

*ਜਿਉ ਕਰ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ।*
*ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ।*

(ਵਾਰ ੩੪, ਪ.੧)

ਔਰੰਗਜ਼ੇਬ ਗੁਰੂ ਸ਼ੀਸ਼ੇ ਦੇ ਕੋਲ ਗਿਆ। ਕਹਿਣ ਲੱਗਾ ਮੇਰੇ ਬਾਰੇ ਸ਼ਬਦ ਕਹੋ ਤੇ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਕਹਿਣ ਲੱਗੇ, ਇਸਨੂੰ ਮਾਝ ਰਾਗ ਦਾ ਬਚਨ ਸੁਣਾ ਦਿਉ। ਮਹਾਰਾਜ ਕੀ ? ਕਹਿਣ ਲੱਗੇ ਇਸਨੂੰ ਕਹਿ ਦਿਉ-

*ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥*
*ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥*
*ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥*
*ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਿਲੀ ਵਾਸੁ॥*

ਜਿਨ੍ਹਾਂ ਮਰਜ਼ੀ ਅਡੰਬਰ ਇਕੱਠਾ ਕਰੀ, ਪਰ ਚੇਤੇ ਰੱਖੀਂ,

*ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥*

(ਅੰਗ ੧੪੨)

ਜੋ ਕੁਝ ਤੂੰ ਇਕੱਠਾ ਕਰੀ ਬੈਠਾ ਹੈਂ, ਮੇਵੇ ਖਾ ਲੈ, ਮਾਸ ਖਾ ਲੈ, ਲਸ਼ਕਰ ਰੱਖ ਲੈ, ਫ਼ੌਜਾਂ ਰੱਖ ਲੈ, ਜੋ ਸਤਿਨਾਮ ਨਾਲ ਨਹੀਂ ਜੁੜਿਆ ਤਾਂ ਔਰੰਗਜ਼ੇਬ ਨੂੰ ਕਹਿ ਦਿਉ ਕਿ ਤੇਰੀਆਂ ਸਾਰੀਆਂ ਹਰਕਤਾਂ ਕੂੜੀਆਂ ਹਨ।

ਸੱਚ ਜਾਣੋ, ਗੁਰੂ ਜੀ ਨੇ ਸ਼ਬਦ ਦੀ ਗੱਲ ਕੀਤੀ। ਇਹੀ ਜੋਤ ਅੱਜ ਦੱਸਵੇਂ ਰੂਪ ਵਿਚ ਨੰਦੇੜ ਦੀ ਧਰਤੀ 'ਤੇ ਪਹੁੰਚੀ ਹੈ। ਕਦੀ ਆਪਣੇ ਹਿਰਦੇ ਨੂੰ ਉਸ ਥਾਂ 'ਤੇ ਅਨੁਭਵ ਕਰਕੇ ਦੇਖੋ। ਆਨੰਦਪੁਰ ਸਾਹਿਬ ਤੋਂ ਤੁਰੇ ਸਨ ਤਾਂ ਮਾਤਾ ਨਾਲ ਸੀ, ਚਾਰ ਦੁਲਾਰੇ ਨਾਲ ਸਨ, ਮਹਿਲ ਨਾਲ ਸਨ। ਸਰਸਾ 'ਤੇ ਆਏ ਤਾਂ ਚਾਰਾਂ ਵਿਚੋਂ ਦੋ ਰਹਿ ਗਏ। ਮਾਂ ਤੇ ਦੋਨੋਂ ਨਿੱਕੇ ਲਾਲ ਵਿਛੜ ਗਏ। ਪਿਆਰਿਉ ! ਚਮਕੌਰ ਆਏ ਤੇ ਵੱਡੇ ਜਿਹੜੇ ਦੋ ਸਨ ਉਹਨਾਂ ਨੂੰ ਵੀ ਉਥੇ ਛੱਡ ਗਏ ਤੇ ਪੰਜਾਂ ਪਿਆਰਿਆਂ ਵਿਚੋਂ ਤਿੰਨ ਪਿਆਰੇ ਵੀ ਉਥੇ ਛੱਡ ਗਏ। ਦੋ ਪੁੱਤਰ ਚਮਕੌਰ ਰਹਿ ਗਏ ਤੇ ਜਦੋਂ ਸ਼ਹੀਦ ਹੋਏ ਤੇ ਪੁੱਤਰ ਦੀ ਲਾਸ਼ ਦੇਖਕੇ ਕਹਿਣ ਲੱਗੇ,

*ਸ਼ਾਬਾਸ਼ ਪਿਸਰ ਖੂਬ ਦਲੇਰੀ ਸੇ ਲਰੇ ਹੋ।*
*ਹਾਂ ਕਿਉਂ ਨਾ ਹੋ, ਗੋਬਿੰਦ ਕੇ ਫਰਜ਼ੰਦ ਬਣੇ ਹੋ।*

ਛੋਟੇ ਨੇ ਜਦੋਂ ਆਗਿਆ ਮੰਗੀ ਤਾਂ ਹੱਸ ਕੇ ਕਹਿਣ ਲੱਗੇ, ਲਾਲ ਜੀ ! ਮੈਨੂੰ ਆਸ ਸੀ ਕਿ ਤੂੰ ਆਪ ਆਵੇਂਗਾ ਤੇ ਨਾਲ ਸ਼ਬਦ ਕਿਹਾ-

*ਹਮ ਨੇ ਭੀ ਕਹਾ ਥਾ ਬਾਪ ਕੋ ਜਾਂ ਦੀਜੈ ਧਰਮ ਪਰ।*
*ਬੇਟਾ, ਲਉ ਕਹਤੇ ਹੈਂ ਅਬ ਆਪ ਕੋ ਜਾਂ ਦੀਜੇ ਧਰਮ ਪਰ।*

ਤੁਰਨ ਲੱਗਿਆਂ ਲਾਲ ਨੂੰ ਇਹ ਸ਼ਬਦ ਕਹੇ, ਪੁੱਤਰ ! ਬਸ ਇਕ ਮੇਰੀ ਇੱਛਾ ਪੂਰੀ ਕਰੀਂ। ਬਾਬਾ ਜੁਝਾਰ ਸਿੰਘ ਖੜੇ ਹੋ ਕੇ ਕਹਿੰਦੇ ਹਨ, ਪਿਤਾ ਜੀ ਕੀ ? ਦੇਖੋ, ਅਸੀਂ ਆਸ ਕਰਦੇ ਹਾਂ ਕਿ ਮੇਰਾ ਪੁੱਤਰ ਪੱਦਵੀ 'ਤੇ ਬੈਠੇਗਾ, ਮੇਰਾ ਪੁੱਤਰ ਡਾਕਟਰ ਬਣੇਗਾ, ਮੇਰਾ ਪੁੱਤਰ ਵਕੀਲ ਬਣੇਗਾ, ਮੇਰਾ ਪੁੱਤਰ ਲੀਡਰ ਬਣੇਗਾ ਪਰ ਸੱਚੇ ਪਾਤਿਸ਼ਾਹ ਕਹਿਣ ਲੱਗੇ, ਤੇਰਾ ਜਨਮ ਹੋਇਆ ਤਾਂ ਇਕ ਇੱਛਾ ਸੀ, ਪੂਰੀ ਕਰੇਂਗਾ? ਪਿਤਾ ਜੀ ਹੁਕਮ ! ਕਹਿੰਦੇ ਜਦੋਂ ਤੇਰੇ ਸੀਨੇ ਵਿਚ ਬਰਛੀ ਵੱਜਦੀ ਹੋਵੇ, ਆਂਦਰਾਂ ਬਾਹਰ ਹੋਣ ਤਾਂ ਇਕ ਵਾਰੀ ਮੁਖ ਮੇਰੇ ਵੱਲ ਕਰ ਲਈਂ। ਮੈਂ ਤੈਨੂੰ ਸ਼ਹੀਦ ਹੁੰਦਾ ਦੇਖਣਾ ਚਾਹੁੰਦਾ ਹਾਂ। ਬਰਛੀ ਵੱਜੀ, ਪੁੱਤਰ ਨੇ ਮੂੰਹ ਗੁਰੂ ਵੱਲ ਕੀਤਾ ਤੇ ਉੱਚੀ ਅਟਾਰੀ ਵਿਚੋਂ ਆਵਾਜ਼ ਆਈ। ਪਿਆਰੇ ਭਾਈ ਦਇਆ ਸਿੰਘ ਅੰਦਰੋਂ ਵਹਿ ਤੁਰੇ। ਆਖ਼ਿਰ ਗੁਰੂ ਦੇ ਪੁੱਤਰ ਹਨ ਤੇ ਸਿੱਖ ਦਾ ਹਿਰਦਾ ਪੱਥਰ ਨਹੀਂ। ਜੋ ਪੁੱਤਰ ਨੂੰ ਸਾਹਮਣੇ ਬਰਛੀ ਵੱਜਦੀ ਦੇਖੀ ਅੰਦਰ ਵਹਿ ਤੁਰਿਆ ਤੇ ਬਾਪੂ ਮੁਸਕਰਾ ਕੇ ਕਹਿ ਰਿਹਾ ਸੀ

*ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥*

(ਅੰਗ ੧੨੪੯)

ਪਿਆਰਿਓ ! ਉਥੇ ਦੋ ਪੁੱਤਰ ਹਨ। ਰਾਏ ਕੱਲੇ ਕੋਲ ਪਹੁੰਚਦੇ ਹਨ, ਛੋਟਿਆਂ ਦੀ ਖ਼ਬਰ ਮਿਲ ਗਈ। ਦਮਦਮਾ ਸਾਹਿਬ ਪਹੁੰਚ ਕੇ ਸਾਡੇ ਪੁਰਖਿਆਂ ਨੂੰ, ਸਾਡੇ ਬਜ਼ੁਰਗਾਂ ਨੂੰ ਦੇਖਕੇ ਕਿਹਾ ਸੀ, ਪਿਆਰਿਓ ! ਗੁਰੂ ਗੋਬਿੰਦ ਸਿੰਘ ਜੀ ਦੀ ਸੰਤਾਨ ਕਾਇਮ ਹੈ, ਜਿੰਨੀ ਦੇਰ ਤੱਕ ਸੰਸਾਰ ਰਹੇਗਾ ਗੁਰੂ ਗੋਬਿੰਦ ਸਿੰਘ ਜੀ ਦਾ ਪੁੱਤਰ ਜੀਉਂਦਾ ਰਹੇਗਾ। ਗੁਰੂ ਗੋਬਿੰਦ ਸਿੰਘ ਜੀ ਦਾ ਪੁੱਤਰ ਕੌਣ ਹੈ ? ਇਕ ਹੈ ਨਾਦੀ ਪੁੱਤਰ, ਇਕ ਹੈ ਬਿੰਦੀ ਪੁੱਤਰ। ਬਿੰਦੀ ਦਾ ਅਰਥ ਹੈ ਜਿਸਦਾ ਜਨਮ ਪਿਤਾ ਦੀ ਬਿੰਦ ਵਿਚੋਂ ਹੋਇਆ ਤੇ ਨਾਦੀ ਦਾ ਅਰਥ ਹੈ ਸ਼ਬਦ। ਚੇਤੇ ਰੱਖੋ, ਖ਼ਾਲਸਾ ਸ਼ਬਦ ਵਿਚੋਂ ਪੈਦਾ ਹੋਇਆ ਹੈ। ਚਾਰ ਬਿੰਦੀ ਪੁੱਤਰ ਸਨ ਤੇ ਜਿਹੜੇ ਅੰਮ੍ਰਿਤ ਛੱਕਦੇ ਰਹਿਣਗੇ, ਗੁਰੂ ਗੋਬਿੰਦ ਸਿੰਘ ਦੇ ਨਾਦੀ ਪੁੱਤਰ ਬਣਦੇ ਰਹਿਣਗੇ। ਜਿਸ ਦਿਨ ਸਿੱਖ ਅੰਮ੍ਰਿਤ ਛੱਕਦਾ ਹੈ ਉਸ ਦਿਨ ਆਵਾਜ਼ ਆਉਂਦੀ ਹੈ, ਸਿੱਖਾ ! ਤੇਰੇ ਪਿਤਾ ਦਾ ਨਾਮ ਗੁਰੂ ਗੋਬਿੰਦ ਸਿੰਘ ਹੈ। ਤੇਰੀ ਮਾਂ ਦਾ ਨਾਮ ਮਾਤਾ ਸਾਹਿਬ ਕੌਰ ਹੈ। ਦਮਦਮਾ ਸਾਹਿਬ ਬੈਠ ਕੇ ਕਹਿ ਦਿੱਤਾ ਸੀ-

*ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।*
*ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।*

ਨੰਦੇੜ ਦੀ ਧਰਤੀ 'ਤੇ ਪਹੁੰਚ ਗਏ ਹਨ। ਅੱਜ ਆਪਣੇ ਘਰ ਦਾ ਕੋਈ ਜੀਅ ਕੋਲ ਨਹੀਂ। ਮੈਂ ਕਈ ਵਾਰੀ ਸੋਚਦਾ ਹਾਂ, ਸੱਚੇ ਪਾਤਿਸ਼ਾਹ ! ਵੱਡੇ ਪੁੱਤਰਾਂ ਦੇ ਸਸਕਾਰ ਹੋਏ ਤਾਂ ਤੁਸੀਂ ਕੋਲ ਨਹੀਂ। ਛੋਟੇ ਪੁੱਤਰਾਂ ਦੇ ਸਸਕਾਰ ਹੋਏ, ਤਾਂ ਤੁਸੀਂ ਕੋਲ ਨਹੀਂ। ਅੱਜ ਨੰਦੇੜ ਦੀ ਧਰਤੀ 'ਤੇ ਜਾਣ ਲੱਗੇ ਹੋ, ਜੇ ਖ਼ੂਨ ਦਾ ਰਿਸ਼ਤਾ ਦੇਖੀਏ ਤਾਂ ਪਰਿਵਾਰ ਵਿਚੋਂ ਕਿੰਨੇ-ਕੁ ਜੀਅ ਕੋਲ ਹਨ। ਪਰ ਤੁਰਨ ਲੱਗਿਆਂ ਅੱਜ ਦੇ ਦਿਨ ਸ਼ਬਦ ਕਹੇ ਸਨ। ਕੇਸਰ ਸਿੰਘ ਛਿੱਬਰ ਨੇ ਇਕ ਸ਼ਬਦ ਕਿਹਾ। ਤਿਆਰੀ ਕਰਦੇ ਪਏ ਹਨ ਤੇ ਹੱਥ ਜੋੜ ਕੇ ਸਿੱਖ ਕਹਿੰਦੇ ਹਨ - ਸਤਿਗੁਰੂ ! ਇਹ ਜੋ ਤੇਰੀ ਸੰਗਤ ਹੈ ਇਸਦਾ ਕੀ ਹਵਾਲ ਹੈ ? ਬਚਨ ਕੀਤਾ ਗ੍ਰੰਥ ਹੈ ਗੁਰੂ, ਲੜ ਪਕੜੋ ਅਕਾਲ। ਸਿੱਖਾਂ ਦੇ ਹਿਰਦੇ ਸੇਜਲ ਹਨ, ਨੇਤਰ ਸੇਜਲ ਹਨ। ਕਹਿਣ ਲੱਗੇ, ਵੇਖਕੇ ਆਪਸ ਵਿਚ ਕਰਨਾ ਪਿਆਰ। ਪੰਥ ਦੇ ਵਾਧੇ ਨੂੰ ਲੋਚਨਾ। ਆਗਿਆ ਗ੍ਰੰਥ ਸਾਹਿਬ ਦੀ ਕਰਨੀ। ਸ਼ਬਦ ਦੀ ਖੋਜਣਾ ਕਰਨੀ। ਸੱਚੇ ਪਾਤਿਸ਼ਾਹ ! ਤੁਸੀਂ ਸ਼ਬਦ ਦੇ ਲੜ ਲਾਇਆ ਹੈ, ਪਰ ਇਸ ਪਾਕ ਪਵਿੱਤਰ ਦੇਹ ਨੂੰ ਪ੍ਰਗਟ ਕਰਨ ਤੋਂ ਪਹਿਲਾ ਜਦੋਂ ਕਿਤੇ ਪ੍ਰਸ਼ਨ ਉੱਠਣਗੇ ਤਾਂ ਕਿਸਨੂੰ ਪੁੱਛਾਂਗੇ ? ਉਸ ਵੇਲੇ ਮੱਥਾ ਟੇਕ ਕੇ, ਗੁਰਤਾ ਗੱਦੀ ਦੇ ਕੇ ਜੋ ਹੁਕਮ ਆਇਆ ਉਹ ਸੀ-

ਮਾਰੂ ਮਹਲਾ ੫ ॥

*ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥*
*ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥ ੧॥*
*ਅਬ ਮੋਹਿ ਜੀਵਨ ਪਦਵੀ ਪਾਈ॥*
*ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥੧॥ ਰਹਾਉ॥*
*ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ॥*

ਤੇ ਸ਼ਬਦ ਬੋਲ ਕੇ ਕਹਿ ਰਹੇ ਸਨ, ਗੁਰੂ ਤੁਹਾਡੇ ਤੋਂ ਦੂਰ ਨਹੀਂ,

*ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ॥*

(ਅੰਗ ੧੦੦੦)

ਗੁਰੂ ਤੁਹਾਡੇ ਅੰਗ ਸੰਗ ਹੈ। ਕਲਗੀਧਰ ਜੀ ਨੇ ਕ੍ਰਿਪਾਲਤਾ ਕੀਤੀ, ਸਾਨੂੰ ਸ਼ਬਦ ਦਾ ਪੱਲਾ ਫੜਾਇਆ ਤੇ ਤੁਰਦਿਆਂ ਇਕ ਗੱਲ ਕਹਿ ਦਿੱਤੀ ਕਿ ਜੋਤ ਇਥੇ ਹੈ, ਜੇ ਰੂਪ ਦੇ ਦਰਸ਼ਨ ਕਰਨੇ ਹਨ ਤਾਂ ਤੇਰੇ ਅੰਦਰ ਨਾਮ ਦੀ ਜੋਤ ਪ੍ਰਵੇਸ਼ ਕਰੇ, ਫਿਰ ਤੂੰ ਬਣੇਂਗਾ ਖ਼ਾਲਸਾ। ਫਿਰ ਤੇਰੇ ਚਿਹਰੇ ਵਿਚੋਂ ਗੁਰੂ ਗੋਬਿੰਦ ਸਿੰਘ ਦੀ ਝਲਕ ਪਿਆ ਕਰੇਗੀ। ਅੱਜ ਦਾ ਹੁਕਮਨਾਮਾ ਆਪ ਸਰਵਨ ਕਰੋ ਜੀ। ਸਤਿਨਾਮ ਵਾਹਿਗੁਰੂ।

*ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥*
*ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥ ੧॥*
*ਹਮਰੋ ਕਰਤਾ ਰਾਮੁ ਸਨੇਹੀ॥*
*ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ॥੧॥ਰਹਾਉ॥*

ਇਹ ਹਨ ਰਹਾਉ ਦੇ ਅੰਮ੍ਰਿਤ ਬਚਨ-

*ਹਮਰੋ ਕਰਤਾ ਰਾਮੁ ਸਨੇਹੀ॥*

ਸਾਡਾ ਕਰਤਾ ਉਹ ਰਾਮ ਹੈ। ਕਿਹੜਾ ਰਾਮ ? ਜਿਹੜਾ

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥*

(ਅੰਗ ੯੮੮)

ਸਾਨੂੰ ਬਣਾਉਣ ਵਾਲਾ ਉਹ ਪਰੀਪੂਰਨ ਪ੍ਰਮਾਤਮਾ ਹੈ।

*ਕਾਹੇ ਰੇ ਨਰ ਗਰਬੁ ਕਰਤ ਹਹੁ*

ਹੇ ਨਰ ! ਕੀ ਹੰਕਾਰ ਕਰਦਾ ਹੈਂ ?

*ਬਿਨਸਿ ਜਾਇ ਝੂਠੀ ਦੇਹੀ॥*

ਜਿਸ ਝੂਠੇ ਸਰੀਰ ਦਾ ਤੂੰ ਮਾਣ ਕਰਦਾ ਪਿਆ ਹੈਂ, ਇਕ ਦਿਨ ਇਸ ਦੇਹੀ ਨੇ ਬਿਨਸ ਜਾਣਾ ਹੈ। ਗੁਰਮੁਖੋ ! ਅਸੀਂ ਦੇਹੀ ਨੂੰ ਸੰਸਾਰ ਦਾ ਰੂਪ ਰੰਗ ਤੇ ਸ਼ਿੰਗਾਰ ਦਿੰਦੇ ਹਾਂ। ਬਿਨਸਣਾ ਤਾਂ ਇਸ ਨੇ ਹੈ, ਪਰ ਇਸ ਦੇਹੀ ਦੇ ਅੰਦਰ ਜੁੜ ਕੇ ਅਸੀਂ ਨਾਮ ਦਾ ਆਨੰਦ ਮਾਣ ਸਕੀਏ। ਇਹ ਦੇਹੀ ਝੂਠੀ ਹੈ, ਪਰ ਝੂਠੀ ਹੋਣ ਦੇ ਬਾਵਜੂਦ ਸਾਨੂੰ ਤਾਂ ਮਿਲੀ ਹੈ ਕਿਉਂਕਿ ਇਸ ਦੇਹੀ ਘੋੜੀ ਦੀ ਅਸਵਾਰੀ ਕਰਕੇ ਤੂੰ ਪ੍ਰਮਾਤਮਾ ਦੇ ਘਰ ਪਹੁੰਚ ਸਕੇਂ। ਜੇ ਬੰਦਾ ਸਵਾਰੀ ਤਾਂ ਕਰੇ ਨਾ ਤੇ ਕੇਵਲ ਦੇਹੀ ਨੂੰ ਸ਼ਿੰਗਾਰੀ ਜਾਏ ਤਾਂ ਬਾਬਾ ਜੀ ਨੇ ਇਕ ਬਚਨ ਕਿਹਾ ਕਿ ਭਾਦੋਂ ਦੇ ਮਹੀਨੇ ਵਿਚ ਮੀਂਹ ਪੈਂਦਾ ਹੈ ਤੇ ਅੰਦਰ ਦੀ ਧਰਤੀ ਦੀ ਭੜਾਸ ਨਿੱਕੀਆਂ ਨਿੱਕੀਆਂ ਖੁੰਬਾਂ ਨੂੰ ਜਨਮ ਦਿੰਦੀ ਹੈ ਤੇ ਖੁੰਬ ਦੀ ਉਮਰ ਕਿੰਨੀ-ਕੁ ਹੈ ? ਖੁੰਬ ਨਿਕਲੀ, ਇਕ-ਡੇਢ ਘੰਟੇ ਤੋਂ ਪਹਿਲਾਂ ਖੁੰਬ ਖ਼ਤਮ ਹੋ ਜਾਂਦੀ ਹੈ। ਕਹਿਣ ਲੱਗੇ ਜਿਸ ਦੇਹੀ ਨੂੰ ਤੂੰ ਸ਼ਿੰਗਾਰਦਾ ਪਿਆ ਹੈਂ, ਚੇਤੇ ਰੱਖੀਂ, ਇਸਦਾ ਇਕ ਘੰਟੇ ਦਾ ਭਰੋਸਾ ਨਹੀਂ। ਸਿਰਫ਼ ਇਕ ਸਾਹ ਹੈ ਜਿਹੜਾ ਬਾਹਰ ਗਿਆ, ਅੰਦਰ ਆਇਆ ਨਾ ਤਾਂ ਬਸ ਉਸੇ ਵੇਲੇ ਖ਼ਤਮ।

*ਤੂ ਕਾਂਇ ਗਰਬਹਿ ਬਾਵਲੀ॥*
*ਜੈਸੇ ਭਾਦਉ ਖੂੰਬਰਾਜੁ ਤੂ ਤਿਸ ਤੇ ਖਰੀ ਉਤਾਵਲੀ॥*

(ਅੰਗ ੧੧੯੬)

ਤੂੰ ਤਾਂ ਭਾਦੋਂ ਦੀ ਖੁੰਬ ਦੀ ਤਰ੍ਹਾਂ ਬਿਨਸ ਜਾਣਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ

ਨੇ ਇਸ ਦੇਹੀ ਦੇ ਸਬੰਧੀ ਇਕ ਬਚਨ ਕਿਹਾ ਹੈ। ਤੁਸੀਂ ਬਾਰ-ਬਾਰ ਪੜ੍ਹਦੇ ਹੋ ਕਿ ਇਹ ਦੇਹੀ ਮਿੱਟੀ ਦਾ ਪੁੱਤਲਾ, ਮਿੱਟੀ ਦਾ ਭਾਂਡਾ, ਮਿੱਟੀ ਦੀ ਪੁੜੀ ਹੈ। ਅਸੀਂ ਪੜ੍ਹਦੇ ਹਾਂ-

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥*

(ਅੰਗ ੪੮੭)

ਕਬੀਰ ਜੀ ਕਹਿਣ ਲੱਗੇ-

*ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ॥*
*ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ॥*

(ਅੰਗ ੧੩੭੪)

*ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ ਰਾਖਿਉ ਨਾਉ॥*
*ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ॥*

(ਅੰਗ ੧੩੬੭)

ਗੁਰੂ ਤੇਗ਼ ਬਹਾਦਰ ਸਾਹਿਬ ਕਹਿਣ ਲੱਗੇ-

*ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥*
*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥*

(ਅੰਗ ੭੨੬)

*ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥*

ਡੂੰਘੀਆਂ ਨੀਹਾਂ ਪੁੱਟੀਆਂ। ਬੜੀ ਡੂੰਘੀ ਨੀਂਹ ਪੁੱਟੀਂ ਤੇ ਕੋਲ ਖਲੋਤਾ ਕਾਰੀਗਰ ਨੂੰ ਕਹਿੰਦਾ ਹੈ ਕਿ ਇੰਨੀ ਡੂੰਘੀ ਨੀਂਹ ਪੁੱਟੀਂ। ਇੰਨਾ ਵਿਚ ਮਸਾਲਾ ਪਾ ਦੇਈਂ। ਭਾਵੇਂ ਸਾਰੀ ਧਰਤੀ ਹਿੱਲ ਜਾਏ ਪਰ ਮੇਰੀ ਬਿਲਡਿੰਗ ਨਾ ਟੁੱਟੇ। ਬੰਦਿਆ ! ਇਹ ਤਾਂ ਨਹੀਂ ਟੁੱਟਦੀ, ਪਰ ਆਪਣੀ ਬਿਲਡਿੰਗ ਵੱਲ ਝਾਤੀ ਮਾਰ, ਤੂੰ ਤਾਂ-

*ਜਲ ਕੀ ਭੀਤਿ ਪਵਨ ਕਾ ਥੰਬਾ ਰਕਤ ਬੁੰਦ ਕਾ ਗਾਰਾ॥*
*ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥*

(ਅੰਗ ੬੫੯)

ਡੂੰਘੀ ਨੀਂਹ ਪੁੱਟ ਲਈ। ਕਹਿੰਦਾ ਹੈ, ਬਾਹਰ ਉੱਚੀ ਥਾਂ 'ਤੇ ਸੋਹਣਾ ਗੁੰਬਦ ਬਣਾ ਦਿਉ। ਗਰਮੀਆਂ ਦੇ ਦਿਨਾਂ ਵਿਚ ਠੰਢੀ ਹਵਾ ਆਵੇਗੀ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਕਿੱਥੇ ਤੂੰ ਡੂੰਘੀਆਂ ਨੀਂਹਾਂ ਪੁੱਟੀ ਫਿਰਦਾ ਹੈਂ।

*ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥ ੧॥*

ਮਾਰਕੰਡੇ ਰਿਸ਼ੀ ਦੀ ਉਮਰ ਬਹੁਤ ਮੰਨੀ ਗਈ ਹੈ। ਅਸਲ ਵਿਚ ਜਦੋਂ ਜਨਮ ਹੋਇਆ

ਤਾਂ ਕਿਸੇ ਨੇ ਕਹਿ ਦਿੱਤਾ ਕਿ ਇਸਦੀ ਮੌਤ ਹੋ ਜਾਣੀ ਹੈ। ਘੋਰ ਤੱਪ ਕੀਤਾ, ਚਿਰਜੀਵੀ ਵੀ ਹੋਏ, ਪਰ ਘਰ ਨਹੀਂ ਬਣਾਇਆ। ਪੁੱਛਿਆ ਘਰ ਕਿਉਂ ਨਹੀਂ ਬਣਾਉਂਦੇ, ਹਜ਼ਾਰਾਂ ਸਾਲ ਉਮਰ ਹੈ ? ਕਹਿਣ ਲੱਗੇ ਘੱਟਦਿਆਂ-ਘੱਟਦਿਆਂ ਤਾਂ ਹਜ਼ਾਰਾਂ ਸਾਲ ਵੀ ਮੁੱਕ ਜਾਣੇ ਹਨ। ਬਲਾਏ ਦਾ ਅਰਥ ਹੁੰਦਾ ਹੈ ਗੁਜ਼ਾਰਨਾ। ਜਿਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਹਜ਼ਾਰਾਂ ਸਾਲ ਸਿਰਫ਼ ਸਿਰ ਦੇ ਉਤੇ ਕੱਖ ਰੱਖ ਕੇ ਰੁੱਖਾਂ ਦੇ ਥੱਲੇ ਰਹਿ ਕੇ ਬਤੀਤ ਕੀਤੇ ਤਾਂ ਮਨਾ ! ਕੀ ਤੇਰੀ ਉਮਰ ਮਾਰਕੰਡੇ ਰਿਸ਼ੀ ਤੋਂ ਵੀ ਜ਼ਿਆਦਾ ਹੈ ? ਤੇਰੀ ਉਮਰ ਤਾਂ ਇਕ ਸਾਹ ਹੈ।

*ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥*

ਜਿਹੜੀ ਲੰਕਾ ਸਾਰੀ ਸੋਨੇ ਦੀ ਬਣੀ ਸੀ ਤੇ ਰਾਵਣ ਵਰਗਾ ਜਿਸਨੂੰ ਆਪਣੀ ਤਾਕਤ ਦਾ ਬਹੁਤ ਮਾਣ ਸੀ ਤੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਉਸਦੇ ਨਾਲ ਕੀ ਬੀਤਿਆ ?

*ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ॥*

ਮੇਰੀ ਮੇਰੀ ਕੈਰੋ ਕਰਦੇ ਪਏ ਹਨ। ਦੁਰਜੋਧਨ ਵਰਗੇ ਜਿਸਦੇ ਭਰਾ ਸਨ ਕੋਰਵਾਂ ਦੇ। ਕਹਿਣ ਲੱਗੇ ਦੇਖੋ, ਉਹਨਾਂ ਦਾ ਅੰਤਲਾ ਹਸ਼ਰ ਕੀ ਹੋਇਆ-

*ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ॥ ੨॥*

ਜਿਨ੍ਹਾਂ ਦੇ ਉੱਤੇ ਬਾਰਾਂ ਜੋਜਨ ਨਿਰੰਤਰ ਛੱਤਰ ਚੱਲਦੇ ਪਏ ਸਨ। ਇਕ ਜੋਜਨ ਵਿਚ ਚਾਰ ਕੋਹ ਹਨ। 48 ਕੋਹ ਜਿਨ੍ਹਾਂ ਦੇ ਸਿਰ ਉੱਤੇ ਛੱਤਰ ਚੱਲਦੇ ਸਨ, ਉਹਨਾਂ ਦੇ ਸਰੀਰ ਨੂੰ ਗਿਰਝਾਂ ਨੇ ਵੀ ਨਾ ਖਾਧਾ, ਉਹ ਰੁਲਦੇ ਰਹੇ।

*ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥*

ਰਾਵਣ ਨਾਲੋਂ ਵੱਧ ਤਾਕਤ ਕਿਸ ਕੋਲ ਹੋਵੇਗੀ ਜਿਸਦੀ ਸਾਰੀ ਲੰਕਾ ਹੀ ਸੋਨੇ ਦੀ ਸੀ। ਜਿਸਦੇ ਘਰ ਵਿਚ ਚੰਦਰਮਾ ਤੇ ਸੂਰਜ ਦੀ ਸ਼ਕਤੀ ਕੰਮ ਕਰਦੀ ਹੈ। ਇੰਨੇ ਵੱਡੇ ਪਰਿਵਾਰ ਵਾਲਾ ਤੇ ਬਾਬਾ ਨਾਮਦੇਵ ਜੀ ਕਹਿੰਦੇ ਹਨ ਕਿ ਦੇਖੋ, ਉਸਦਾ ਅੰਤਲਾ ਹਸ਼ਰ ਕੀ ਹੋਇਆ ਹੈ-

*ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ॥ ੩॥*

ਕੀ ਹੋਇਆ ? ਘਰ ਦੇ ਬੂਹੇ ਦੇ ਸਾਹਮਣੇ ਹਾਥੀ ਬੰਨ੍ਹੇ ਸਨ ਤੇ ਇਕ ਖਿਨ ਵਿਚ ਸਭ ਕੁਝ ਪਰਾਇਆ ਹੋ ਗਿਆ। ਉਹ ਖਿਨ ਕਿਹੜਾ ਸੀ ? ਜਦੋਂ ਮੌਤ ਆਈ ਤਾਂ ਕੱਲ ਤੱਕ ਮਾਲਕ ਸੀ, ਮੌਤ ਨੇ ਸਭ ਕੁਝ ਇਸਦਾ ਬੇਗਾਨਾ ਕਰ ਦਿੱਤਾ।

*ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥*

ਦੁਰਬਾਸ਼ਾ ਰਿਸ਼ੀ ਨੂੰ ਜਾਦਵਾਂ ਦੇ ਮੁੰਡਿਆਂ ਨੇ ਮਖ਼ੌਲ ਕੀਤਾ ਸੀ। ਮਖ਼ੌਲ ਕੀ ਕੀਤਾ ਸੀ ਕਿ ਉਸ ਰਿਸ਼ੀ ਦੇ ਕੋਲ ਸਾਂਭੇ ਬੱਚੇ ਨੂੰ ਲੈ ਗਏ। ਬੱਚੇ ਦਾ ਨਾਮ ਸੀ ਸਾਂਭਾ। ਉਸਦੇ ਪੇਟ ਦੇ ਉੱਪਰ ਉਹਨਾਂ ਨੇ ਇਕ ਬਾਟੀ ਬੰਨ੍ਹ ਦਿੱਤੀ ਤੇ ਦੁਰਬਾਸ਼ਾ ਜੀ ਨੂੰ ਮਜ਼ਾਕ ਕਰਕੇ ਪੁੱਛਦੇ ਹਨ

ਕਿ ਇਸਦੇ ਘਰ ਵਿਚ ਕੌਣ ਜਨਮ ਲਏਗਾ ? ਦੁਰਬਾਸ਼ਾ ਜੀ ਬੋਲੇ ਨਹੀਂ। ਪਰਤ ਕੇ ਫਿਰ ਜਦੋਂ ਉਹਨਾਂ ਮੁੰਡਿਆਂ ਨੇ ਟਿੱਚਰ ਕੀਤੀ ਕਿ ਇਸਦੀ ਕੁੱਖ ਵਿਚੋਂ ਕਿਸਨੇ ਜਨਮ ਲੈਣਾ ਹੈ ? ਤਾਂ ਕ੍ਰੋਧ ਵਿਚ ਆ ਕੇ ਕਹਿਣ ਲੱਗੇ, ਜਿਹੜਾ ਜਨਮ ਲਏਗਾ ਤੁਹਾਡੀ ਕੁਲ ਦਾ ਨਾਸ਼ ਕਰੇਗਾ। ਸਤਿਗੁਰੂ ਨੇ ਉਦਾਹਰਨ ਲਈ ਹੈ। ਹਜ਼ੂਰ ਕਹਿਣ ਲੱਗੇ ਜਾਦਵਾਂ ਦੀ ਕੁਲ ਹੈ। ਦੁਰਬਾਸ਼ਾ ਨੇ ਕਿਹਾ, ਤੁਹਾਡੇ ਕੁਲ ਦਾ ਨਾਸ਼ ਕਰੇਗਾ ਜਿਹੜਾ ਇਸਦੀ ਕੁੱਖ ਵਿਚੋਂ ਜਨਮ ਲਏਗਾ। ਉਹ ਬਾਟੀ ਪੇਟ ਦੇ ਨਾਲ ਜੁੜ ਗਈ। ਫਿਰ ਕ੍ਰਿਸ਼ਨ ਜੀ ਨੂੰ ਪਤਾ ਲੱਗਾ। ਉਹਨਾਂ ਕਿਹਾ ਇਸ ਬਾਟੀ ਨੂੰ ਤੁਸੀਂ ਘਸਾਉ ਤੇ ਘਸਾ ਘਸਾ ਕੇ ਇਸਨੂੰ ਖ਼ਤਮ ਕਰ ਦਿਉ। ਕਹਿੰਦੇ ਹਨ ਕਿ ਉਹਨਾਂ ਨੇ ਪੇਟ 'ਤੇ ਜੰਮੀ ਹੋਈ ਬਾਟੀ ਘਸਾਈ ਤੇ ਇਕ ਛੋਟਾ ਜਿਹਾ ਟੁਕੜਾ ਜਿਹੜਾ ਅਖ਼ੀਰ 'ਤੇ ਬਚਿਆ ਉਸ ਬਾਟੀ ਦਾ, ਉਸਨੂੰ ਪਾਣੀ ਵਿਚ ਸੁੱਟ ਦਿੱਤਾ। ਜਿੱਥੇ ਉਹ ਬਾਟੀ ਘਸਾਈ ਗਈ ਉਸਦੇ ਵਿਚੋਂ ਸਰਕੜਾ ਪੈਦਾ ਹੋਇਆ ਤੇ ਜਿਹੜਾ ਬਾਟੀ ਦਾ ਟੁਕੜਾ ਪਾਣੀ ਵਿੰਚ ਸੁੱਟਿਆ ਸੀ, ਉਸਨੂੰ ਮੱਛੀ ਖਾ ਗਈ। ਸ਼ਿਕਾਰੀ ਨੇ ਮੱਛੀ ਫੜੀ।

ਇੱਧਰ ਜਾਦਵਾਂ ਦੇ ਮੁੰਡੇ ਮੇਲੇ ਵਿਚ ਗਏ ਤੇ ਇਥੇ ਸ਼ਰਾਬ ਪੀ ਕੇ ਜਿੱਥੇ ਬਾਟੀ ਰਗੜੀ ਸੀ, ਉਥੇ ਖਰੂਦ ਪਾਣ ਲੱਗੇ। ਇਸੇ ਅਸਥਾਨ ਦੇ ਉੱਤੇ ਉਹ ਸਰਕੜਾ ਪੁੱਟ-ਪੁੱਟ ਕੇ ਇਕ ਦੂਜੇ ਨੂੰ ਗਾਲ੍ਹਾਂ ਕੱਢਦਿਆਂ, ਘਸੁੰਨ-ਮੁੱਕੀ ਮਾਰਦਿਆਂ ਸਾਰੇ ਮਰ ਗਏ। ਜਿਹੜੀ ਮੱਛੀ ਨੇ ਟੁਕੜਾ ਖਾਧਾ ਸੀ, ਉਹ ਸ਼ਿਕਾਰੀ ਨੇ ਫੜੀ ਤੇ ਮੱਛੀ ਨੂੰ ਚੀਰਿਆ ਤਾਂ ਵਿਚੋਂ ਟੁੱਕੜਾ ਨਿਕਲਿਆ। ਉਸਨੇ ਟੁੱਕੜਾ ਚੰਗਾ ਜਾਣ ਕੇ ਆਪਣੇ ਤੀਰ ਦੀ ਨੋਕ 'ਤੇ ਲਾ ਲਿਆ। ਕ੍ਰਿਸ਼ਨ ਜੀ ਸੁੱਤੇ ਸਨ ਲੱਤਾਂ 'ਤੇ ਲੱਤ ਰੱਖ ਕੇ। ਭਾਈ ਗੁਰਦਾਸ ਕਹਿੰਦੇ ਹਨ ਕਿ ਪਦਮ ਜਿਹੜਾ ਲਿਸ਼ਕਦਾ ਪਿਆ ਸੀ, ਉਸਨੇ ਹਰਨ ਦੀ ਅੱਖ ਜਾਣ ਕੇ ਉਹ ਤੀਰ ਜਿਸਦੇ ਅੱਗੇ ਬਾਟੀ ਦਾ ਟੁੱਕੜਾ ਲੱਗਾ ਸੀ, ਇਕ ਤੀਰ ਮਾਰਿਆ। ਉਸ ਤੀਰ ਨਾਲ ਕ੍ਰਿਸ਼ਨ ਜੀ ਦਾ ਅੰਤ ਹੋ ਗਿਆ। ਕਹਿਣ ਲੱਗੇ ਪਿਆਰਿਉ ! ਇੰਨੇ ਇੰਨੇ ਵੱਡੇ ਦੇਵਤੇ ਚਲੇ ਗਏ ਤੇ ਬਾਬਾ ਨਾਮਦੇਵ ਜੀ ਹੁਣ ਸਾਨੂੰ ਕ੍ਰਿਪਾ ਕਰਕੇ ਦੱਸੋ ਅਸੀਂ ਕਿਸਦੇ ਲੜ ਲਗੀਏ ?

*ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ ॥੪॥੧॥*

ਆਪਣੇ ਜਨ ਨਾਮਦੇਵ ਦੇ ਉੱਪਰ ਹਰੀ ਨੇ ਕ੍ਰਿਪਾ ਕਰ ਦਿੱਤੀ। ਕੀ ਕ੍ਰਿਪਾ ਕੀਤੀ ? ਕਹਿੰਦੇ ਹਨ ਕਿ ਅਸੀਂ ਨਾ ਦੇਹੀ ਦਾ ਮਾਣ ਕਰਦੇ ਹਾਂ, ਨਾ ਘਰ ਦਾ ਮਾਣ ਕਰਦੇ ਹਾਂ, ਨਾ ਆਪਣੇ ਗੁਣਾਂ ਦਾ ਮਾਣ ਕਰਦੇ ਹਾਂ, ਅਸੀਂ ਤਾਂ ਰੱਬ ਦੇ ਗੁਣਾਂ ਨੂੰ ਗਾਇਨ ਕਰਦੇ ਹਾਂ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

## ਸੰਪਾਦਕ



**ਭਾਈ ਪਰਮਜੀਤ ਸਿੰਘ ਖ਼ਾਲਸਾ**

ਪ੍ਰਧਾਨ

ਸਿੱਖ ਸਟੂਡੈਂਟਸ ਫੈਡਰੇਸ਼ਨ (ਮਹਿਤਾ)

## ਭਾਈ ਪਿੰਦਰਪਾਲ ਸਿੰਘ 'ਕਥਾ ਵਾਚਕ' ਦੀਆਂ ਛੱਪੀਆਂ ਹੋਰ ਪੁਸਤਕਾਂ




ISBN 81-7601-922-4